ਅਜ਼ਾਬ ਸਵਾਬ॥ ਕਲਮਾਂ ਜਿਨਾਂ ਪਛਾਣਿਆ ਸਹਿਨ ਨ ਵੱਡੇ ਤਾਇ॥ਲਿਖਿਆ ਵਿੱਚ ਕੁਰਾਨ ਦੇ ਕਹੇ ਰਸੂਲ ਖ਼ੁਦਾਇ ॥ ੨੯ ॥

ਜਵਾਬ ਨਾਨਕ ਸ਼ਾਹ ਸੂਰਾ॥ ਨਾਨਕ ਆਖੇ ਕਾਜੀਆ ਸੁਣੀਏ ਸੱਚ ਸੁਆਲ॥ਹਿੰਦੂ ਜਲਦੇ ਇੱਕਵਾਰ ਤੁਰਕ ਵੱਡੇ ਜੰਜਾਲ ॥ਮਿੱਟੀ ਮੁਸਲਮਾਨ ਦੀ ਜੰਮੇ ਹੋਇ ਨਬਾਤ॥ਜਲਨ ਨਬਾਤੀ ਹੇਮਸ਼ਾ ਵਿਚਆਤਸ਼ ਸਹਿਨ ਕਿਸਾਸ॥ਜਲ ਬਲ ਕੋਲੇ ਹੋਇਕੇ ਫਿਰ ਮਿਲਹਿਸਿ ਖ਼ਾਕੂ ਨਾਲ॥ਕਿੱਥੇ ਮਹੰਮਦ ਮੁਸਤਫ਼ਾ ਮੀਜਾਂ ਕਰੇਸੰਭਾਲ॥ਕਜ਼ਾਮਤਚਸ਼ਮੀਦੇਖੀਐ ਅੰਦਰ ਇਸੇ ਜਹਾਨ ॥ ਹਿੰਦੂ ਮੁਸਲਮਾਨ ਦੁਇ ਅੰਦਰ ਆਂਚ ਜਲਾਨ ॥ਮਹੰਮਦ ਮਹੰਮਦਕਜ਼ਾ ਕਰੇ ਮਹੰਮਦ ਘਰ ਘਰ ਹੋਇ ॥ ਇਕ ਮੁਹੰਮਦ ਮੁਸਤਫ਼ਾ ਕਈ ਮਹੰਮਦ ਲੋਇ॥ਪੜਦਾ ਕੂੜਾ ਡਾਲਕੇ ਰੱਖਣਾ ਸੱਚ ਛਿਪਾਇ॥ਓੜਕ ਸਚ ਸਲਾਮਤੀ ਦੇਸੀ ਕੂੜ ਉਡਾਇ॥ਇੱਕੋ ਸੱਚਪਛਾਣ ਕੋ ਇੱਕੋ ਜਾਣੋ ਸੋਇ ॥ਆਮਦ ਰਫ਼ਤ ਨ ਰਹਿ ਸਕੇ ਰੱਖ ਨ ਸਕੇ ਕੋਇ ॥ਭਾਵੇਂ ਆਖੇ ਖ਼ੁਦਾਇ ਜਬ ਇਕਤੇ ਕਰੇਅਨੇਕ ॥ ਫੇਰ ਅਨੇਕੋਂ ਇਕ ਕਰੇ ਨਾਨਕ ਕਹੇ ਬਿਬੇਕ ॥ ਜਿਸਦੇ ਮਰਗ ਨਸੀਬ ਹੈ ਕਿਆਮਤ ਤਿਸਦੇ ਭਾਇ ॥ ਇਸਰਾਫ਼ੀਲ ਫ਼ਰੇਸ਼ਤਾ ਜਬ ਫੂਕੇਸੀ ਕਰਨਾਇ॥ ਉਠੇ ਜੁੱਸਾ ਤਿਸਦਾ ਜਿਸਦੇ ਮਰਗ ਨਸੀਬ॥ ਇਕਦੂ ਜੁੱਸੇ ਅਸੰਖ ਹੋਨ ਨਾਨਕ ਕਹੇ ਰਸੀਦ ਆਪੇ ਇੱਕ ਖ਼ੁਦਾਇ ਹੈ ਕਈ ਮਹੰਮਦ ਲੋਇ ॥ ਵਾਰੀ ਆਪੋ ਆਪਣੀ ਉੱਠੀ ਚਲੇ ਰੋਇ॥ ਕੂੜਾ ਝਗੜਾ ਹਾਜੀਓ ਮਨ ਤੇ ਰਖਹੁ ਨ ਮੂਲ ॥ ਇੱਕੋ ਪਾਕ ਖ਼ੁਦਾਇ ਹੈ ਹੋਰ ਕੇਤੇ ਨਬੀ ਰਸੂਲ॥ ਓੜਕ ਡਿੱਠਾ ਹਾਜੀਆਂ ਰਹੇ ਸਭੇ ਮੁਰਛਾਇ ॥ ਹੁੱਜਤ ਹਾਜਤ ਸ਼ਰਾ ਦੀ ਸਕਨ ਨ ਮੁਖਹੁ ਅਲਾਇ ॥ ਸ਼ਰਾ ਸ਼ਰੀਯਤ ਸੋਧਕੇ ਸੱਚ ਸ਼ਰੀਯਤ ਕੀਨ ॥ ਪਕੜਹੁ ਰਾਹ ਤਰੀਕਤੇ ਕਰਕੇ ਸਾਬਤ ਦੀਨ॥ ਪਾਵਹੁ ਰਾਹ ਹਕੀਕਤੇ ਹੱਕ ਹਲਾਲ ਗੁਆਹਿ ॥ ਰਾਹ ਪਛਾਣਹੁ ਮਾਰ-ਫ਼ਤ ਆਪੇ ਆਪ ਅਲਾਹਿ॥ ਨਾਨਕ ਆਖੇ ਹਾਜੀਆਂ ਚਾਰ ਕਤੇਬ ਗੁਆਹਿ ॥ ਭਿਸ਼ਤ ਭਿਸ਼ਤਾਂ ਕਿਆ ਕਹੋਦੋਜ਼ਕ ਦਿਹੋ ਦਿਖਾਇ॥ ਜਲਦੇ ਦਿੱਸਨ ਦੋਵਣੇ ਕੂਕ ਪੁਕਾਰਨ ਹਾਇ॥ਮੁਸਲਮਾਨੀ ਹੇਜ਼ਮਾਂ ਕਹੇ ਨਬਾਤੀਜਿਸ॥ ਅੰਦਰੋਂ ਬਾਹਰੋਂ ਆਤਸ਼ੀ ਭੇਦ ਨ ਪਾਵੇ ਕੋਇ ॥ ਨਾਨਕ ਆਖੇ ਹਾਜੀਆਂ ਜਲਦੇ ਦਿਸਨ ਦੋਇ॥ ਭਿਸ਼ਤਾਂ ਵਿਸਨ ਜਲਦੀਆਂ ਹਾਵੀਏ ਦੋਜ਼ਕ ਨਾਲ ॥ ਹਿੰਦੂ ਮੁਸਲਮਾਨ ਦਾਕੋਇਨ ਪੁੱਛੇ ਹਾਲ॥ਦੁਨੀਆਂ ਦੋਜ਼ਕ ਆਤਸ਼ੀ ਸਭ ਘੱਤੇ ਦੀਨ ਜਲਾਇ॥ ਪੇਰ ਨ ਪਵਨ ਰੋਟੀਆਂ ਵਿਸਰ ਜਾਇ ਖ਼ੁਦਾਇ॥ਜੇਤੇ ਫ਼ਿਰਕੇ ਦੁਨੀਂ ਵਿਚ ਖਾਣੇ ਨਾਲ ਪੈਵੰਦ॥ ਇੱਕੋ ਫ਼ਿਰਕਾ ਰੱਬ ਦਾ ਤਿਸ ਵਿੱਚ ਬਹੁਤੇ ਬੰਦ॥ ਆਬੀ ਖ਼ਾਕੀ ਆਤਸ਼ੀ ਚਉਥਾ ਬਾਦੀ ਨਾਲ॥ਚਾਰੋਂ ਜਲਦੇ ਦਿੱਸਨੀ ਕਿਸਨੂੰ ਆਖਨ ਹਾਲ ॥ ਜਲਸਨ ਰੂਹ ਨਿਮਾਨੜੇ ਵਡ ਆਤਸ਼ ਕੇ ਸੰਗ ॥ ਦਿੱਸਨ ਦੋਜ਼ਕ ਭਿਸ਼ਤ ਵਿੱਚ ਜਲਦੇ ਬਲਦੇ ਨੰਗ॥ ੩੦ ॥

ਸੁਆਲ ਹਾਜੀ ਸੂਰਾ ॥ ਹਾਜੀ ਆਖਣ ਨਾਨਕਾ ਕਹੋ ਮਜੀਦ ਕਲਾਮ॥ ਰੱਖੇ ਰੂਹ ਅਮਾਨਤੀ ਖ਼ਾਲਕ ਵਿੱਚਅਸਮਾਨ ॥ ਜੁੱਸੇ ਰੱਖੇ ਖ਼ਾਕ ਵਿੱਚ ਰੋਜ਼ ਕਿਆਮਤ ਹੱਦ ॥ਕਿਆਮਤ ਫੇਰ ਉਠਾਈਅਨ ਪੁੱਛੀਐਨੇਕਆਰ ਬਦ ॥ ਮੁਸਲਮਾਨ ਮੁਸੱਲਮੀ ਪੁੱਛੇ ਰਸੂਲ ਖ਼ੁਦਾਇ ॥ ਕਾਫ਼ਰਾਂ ਕੋਇ ਨ ਪੁੱਛਸੀ ਰਾਹ ਸ਼ੈਤਾਨੀ

ਪਾਇ॥ ਜਲਸਨ ਦੋਜ਼ਕ ਹਾਵੀਏ ਕੋਇ ਨ ਸੁਣੇ ਪੁਕਾਰ॥ ਅਜ਼ਰਾਈਲ ਫ਼ਰੇਸ਼ਤਾ ਕਰਸੀ ਅੰਤ ਖ਼ੁਆਰ ॥ ੩੧ ॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੇ ਹਾਜੀਆਂ ਸੁਣਹੁ ਹਕੀਕਤ ਪਾਕ॥ ਅਰਬਾਨਾਸਰ ਮਿਲ ਕਰ ਨਾਉਂ ਧਰਾਯਾ ਖ਼ਾਕ ॥ ਰੂਹ ਸਮਾਣੇ ਖ਼ਾਕ ਵਿਚ ਖ਼ਾਲਕ ਕੀਏ ਬਨਾਇ॥ ਦੇਦੇ ਆਬ ਉਠਾਈਅਨ ਗੁਨਾ ਗੁਨ ਅਉਰਾਹਿ ॥ ਲਖ ਚਉਰਾਸੀ ਮੇਦਨੀ ਹੋਈ ਬੀਚ ਜਹਾਨ॥ ਕਾਨ ਹੈਵਾਨ ਨਬਾਤ ਹੈ ਚਉਥਾ ਹੈ ਇਨਸਾਨ ॥ ਉਪਜਨ ਚਾਰੋਂ ਕਾਨ ਤੇ ਫਿਰ ਚਾਰੋਂ ਮਾਹਿ ਸਮਾਇ॥ ਨਾ ਕੋਇ ਹਿਸਾਬ ਕਉ ਲੈਣਹਾਰ ਭੀ ਨਾਹਿ॥ ਜੀਂਵਦਿਆਂ ਹੋਇ ਨਿੱਬੜੇ ਨੇਕੀ ਬਦੀ ਹਿਸਾਬ॥ ਮੁਇਆਂ ਕੋਇ ਨ ਪੁੱਛਸੀ ਗਏ ਸਵਾਬ ਅਜ਼ਾਬ॥ ਨੇਕੀ ਬਦੀ ਹਿਸਾਬ ਸਭ ਕਿਆਮਤ ਹੀ ਦਿਨ ਹੋਇ॥ ਉਰੇ ਪਰੇ ਨ ਪੁਛੀਅਨ ਖ਼ਾਕ ਸਮਾਣੇ ਸੋਇ॥ ਇਕਸੇ ਇਕਸੇ ਤੁਖ਼ਮ ਵਿਚ ਜ਼ਿਮੀਂ ਤੇ ਅਸਮਾਨ॥ ਅੰਦਰ ਬਾਹਰ ਇੱਕ ਹੈ ਨਾਨਕ ਸਾਚੀ ਜਾਨ ॥ ਅਰਬਾਨਾਸਰ ਚਾਰ ਮਿਲ ਪੰਜਵਾਂ ਪੋਲ ਅਕਾਸ਼ ॥ ਤਿਸਤੇ ਭਯਾ ਆਵਜ਼ੜਾ ਨਾਉਂ ਧਰਾਯਾ ਸਾਸ॥ ਗੁਨਾ ਗੁਨੀ ਰੰਗੜੇ ਜੀਆ ਜੰਤ ਅਪਾਰ॥ ਸਭਨਾਂ ਅਗਨਿ ਜਲਾਇ ਸੀ ਕਿਆਮਤ ਏਹ ਅਸਾਰ॥ ਦੋਜ਼ਕ ਭਿਸ਼ਤ ਵਖਾਣੀਐ ਦੋਵੇਂ ਇਸਹਿ ਜਹਾਨ ॥ ਇੱਕ ਚੜ੍ਹ ਝੁਲਦੇ ਪਾਲਕੀ ਇਕ ਪੈਰ ਪਿਆਦੇ ਜਾਨ॥ ਇਕਨਾਂ ਗਲੀਂ ਜ਼ੰਜੀਰੀਆਂ ਬੱਧੇ ਕਰਨ ਸਲਾਮ॥ ਮਿਲਨ ਸਜ਼ਾਈਂ ਬਾਦ ਵਿਚ ਸੁਣੇ ਨ ਕੋਇ ਕਲਾਮ ॥ ਰਾਮ ਰਸੂਲਾਂ ਬਹੁ ਕਰੇ ਤੋਬਾ ਕਰ ਫ਼ਰਿਯਾਦ॥ ਜ਼ਾਮਨ ਕੋਇ ਨਾ ਬੁਰੇ ਦਾ ਮਾਰਨ ਦੇਇ ਅਜ਼ਾਬ॥ ਚੋਰ ਉਚੱਕੇ ਲਾਲਚੀ ਹਿੰਦੂ ਮੁਸਲਮਾਨ ॥ ਕੀਤਿਆਂ ਬਹੁਤ ਗੁਨਾਹੜੇ ਸਭ ਕੋ ਕਹੇ ਸ਼ੈਤਾਨ ॥ ਹਿੰਦੂ ਮੁਸਲਮਾਨ ਦਾ ਰਹਿਆ ਸੋ ਦਾਵਾ ਦੂਰ॥ ਪਕੜਿਆ ਰਾਹ ਗੁਨਾਹ ਦੇ ਕੂਕੇ ਖੜਾ ਹਜ਼ੂਰ ॥ ਕਰਦੇ ਹਾਕਮ ਬਹੁ ਹੁਕਮ ਮਾਰਹੁ ਗਰਦਨ ਜਾਇ ॥ ਚੋਰੀ ਯਾਰੀ ਜੋ ਕਰੇ ਦੇਹੋ ਤਿਨਾਂ ਸਜ਼ਾਇ ॥ ਸੱਚਿਆਂ ਕੋਇ ਨ ਪੁੱਛਈ ਜੋ ਰੱਤੇ ਸਚ ਨਾਲ ॥ ਜਿਨਾਂ ਕੂੜ ਕਮਾਇਆ ਤਿਨਾਂ ਵਡੇ ਜੰਜਾਲ ॥ ਜਿਨਾਂ ਪੰਡਾਂ ਪਾਪ ਦੀਆਂ ਸੀਸ ਉਠਾਏ ਭਾਰ॥ ਦਿੱਸਨ ਵਿੱਚ ਜਹਾਨ ਦੇ ਹੋਏ ਸੋਈ ਖ਼ੁਆਰ ॥ ਅੱਗੇ ਦੀ ਕੇ ਡਿੱਠਿਆ ਏਥੇ ਹੀ ਹੋਇ ਨਬੇੜ॥ ਅੱਖੀਂ ਦਿੱਸੇ ਸੋ ਕਹੀਐ ਪੜ੍ਹ ਮੁੱਲਾ ਬਹੁਤ ਨਬੇੜ ॥ ਨਾਨਕ ਝਗੜਾ ਚੁਕਾਇਆ ਅੰਦਰ ਇਸੇ ਜਹਾਨ॥ ਹੱਸਹਿ ਸੇ ਇਸ ਦੁਨੀ ਵਿਚ ਸਤਰ ਕਿਆਮਤ ਜਾਨ॥ ਸੁੱਤਿਆਂ ਮੁਇਆਂ ਜੋ ਦਿੱਸੇ ਸੋਈ ਕੀਚੈ ਬਾਤ॥ ਮੋਇਆਂ ਸੁੱਤਾ ਸੂੰਨ ਹੈ ਜੈਸੀ ਦਿੱਸੇ ਖ਼ਾਕ ॥ ਮੁੱਲਾਂ ਛੋਡ ਤਕੱਬਰੀ ਰਾਹ ਮਾਰਫ਼ਤ ਚੱਲ ॥ ਭਿਸ਼ਤਾਂ ਦੋਜ਼ਖ਼ ਦੁਨੀ ਵਿਚ ਅੱਗੇ ਭੀ ਕਿਛ ਗੱਲ ॥ ਦੁਖ ਸੁਖ ਭੋਗੇ ਦੁਨੀ ਵਿੱਚ ਦੋਜ਼ਖ਼ ਭਿਸ਼ਤ ਕਹਾਇ ॥ ਕੋਇ ਨ ਸੱਕਾ ਤਿਨਾਂ ਕੂੰ ਦੁੱਖਾਂ ਕਣੋਂ ਛੁਡਾਇ॥ ਸੁਖੀਏ ਰਹਿੰਦੇ ਸੁਖਾਂ ਵਿੱਚ ਭਿਸ਼ਤ ਤਿਨਾੜੇ ਭਾਇ॥ ਭੁੱਖੇ ਦੁਖੀ ਪੁਕਾਰਦੇ ਕਰਦੇ ਹਾਇ ਕਹਾਇ॥ ਨਾਨਕ ਆਖੇ ਹਾਜੀਆਂ ਸੁਣੀਐ ਸੱਚ ਕਲਾਮ ॥ ਜਿਤਨੀ ਖ਼ਾਕ ਜ਼ਿਮੀਨ ਪਰ ਸੱਭਾ ਮੁਸਲਮਾਨ ॥ ਖ਼ਾਕੋਂ ਹੋਨ ਰੂਹਾਨੀਏ ਕਾਨ ਹੈਵਾਨ ਨਬਾਤ ॥ ਲੱਖ ਚਉਰਾਸੀ ਮੇਦਨੀ ਸਭ ਪੈਦਾਇਸ਼ ਖਾਕ ॥ ਖ਼ਾਕਹੁ ਉਪਜਹਿ ਹਿੰਦੂਆਂ ਕਾਫ਼ਰ ਤੇ ਮੁਲਹੱਦ ॥ ਈਸਾਈਆਂ ਮੂਸਾਈਆਂ ਬਹੁਤ ਜੁਹੰਦਾ ਰੱਦ ॥ ਰੂਮੀ ਜ਼ੰਗੀ ਇਰਮਨੀ ਹਬਸ਼ੀ ਤੇ ਕਿਲਮਾਕ॥

ਈਰਾਨੀ ਤੂਰਾਨੀਆਂ ਸਭਨਾਂ ਇੱਕਾ ਖ਼ਾਕ॥ ਫ਼ਿਰਕੇ ਲੱਖ ਚਉਰਾਸੀਆਂ ਗਿਣੀ ਨ ਜਾਹੀਂ ਜ਼ਾਤ ॥ਖ਼ਾਕੂ ਹੀ ਤੇ ਉਪਜਤੇ ਫਿਰਹੋਂਦੇ ਆਖ਼ਰ ਖ਼ਾਕ॥ਫ਼ਿਰਕੇ ਲੱਖਚਉਰਾਸੀਆਂ ਸਭ ਖ਼ਾਕੂ ਦੇਬੀਅ ॥ ਜੀਆ ਵੈਰੀ ਜੀਅ ਦੇ ਕੁਦਰਤ ਕਰਤੇ ਕੀਅ ॥ ਜੇਤੇ ਖ਼ਾਕੀ ਰੂਹ ਹੈਨ ਜਲ ਬਲ ਹੋਂਦੇਖ਼ਾਕ॥ ਮੱਦੋ ਮਹੰਮਦ ਮੁਸਤਫ਼ਾ ਰੂਹਾਂਭਰੇ ਸ਼ਫ਼ਾਤ॥ਕੀਤੇ ਆਪ ਖ਼ੁਦਾਇ ਦੇ ਜੋਹਿੰਦੂਮੁਸਲਮਾਨ॥ਸੜਦੇ ਵਿੱਚ ਪਜਾਵਿਆਂ ਵੇਖੇ ਸਭ ਜਹਾਨ॥ਕਿਆਮਤ ਭਈ ਰੂਹਾਨੀਆਂ ਜੀਂਵਦਿਆਂ ਕਿਆ ਪਰਵਾਹਿ ॥ਜੀਂਵਦਿਆਂ ਨਹੀਂ ਮਾਰਦੇ ਮਰਦੇ ਕਰਨ ਕਹਾਇ॥ ਰਾਮ ਰਸੂਲ ਨਾ ਦੇਖਨੀਰੂਹਾਂਲੈਨਛੁਡਾਇ ॥ ਏਹ ਵਿਚਾਰਾ ਕਿਆਮਤੀ ਕਿਆ ਆਗੇ ਭਏ ਫ਼ਨਾਹਿ ॥ ਦਿੱਸੇ ਨਾਹੀਂ ਮੁਸਤਫ਼ਾ ਲਏ ਸੁ ਖ਼ਬਰੀ ਆਇ ॥ ਚਾਰੇ ਯਾਰ ਨ ਦਿੱਸਨੀ ਉੱਮਤ ਲੈਨ ਛੁਡਾਇ ॥ ਕੂੜੀ ਬਾਜ਼ੀ ਉੱਮਤੀ ਵੇਖਨ ਭੁਲੋ ਮੂਲ ॥ ਦੂਨੀ ਵੱਲੇ ਵਿਕਾਰਨਾ ਕਲਮਾ ਪੜ੍ਹਨ ਰਸੂਲ ॥ ਕਲਮੇ ਇੱਕ ਪੁਕਾਰਿਆ ਦੂਜਾ ਨਾਹੀਂ ਕੋਇ ॥ ਦੂਜੀ ਕੁਦਰਤ ਵੇਖਕਰ ਉਮਤ ਦਿੱਤਾ ਰੋਇ ॥ ਕਹਾਂ ਸੁ ਰਾਜਾ ਰਾਮ ਹੈ ਕਹਾਂ ਸੁਕਾਹਨ ਗੁਆਲ ॥ ਕਹਾਂ ਤਿਨਾਂ ਦੀਅ ਉਮਤੀ ਜਲ ਬਲ ਥੀਆ ਰਵਾਲ ॥ ਕਹਾਂ ਮਹੰਮਦ ਮੁਸਤਫ਼ਾ ਕਹਾਂ ਸੋ ਚਾਰੋਂ ਯਾਰ ॥ ਚਉਦਹ ਕਹਾਂ ਖ਼ਾਨਵਾਦੜੇ ਇਮਾਮ ਸਹਾਬ ਸਲਾਰ ॥ ਕਹਾਂ ਸੋ ਸ਼ੇਖ਼ ਮਸਾਇਕਾ ਗ਼ਉਸ ਕੁਤਬ ਵਡ ਪੀਰ॥ ਰਹਿਆ ਨ ਜੁੱਸਾ ਤਿਨਾ ਦਾ ਮੋਏ ਅੰਤ ਜ਼ਹੀਰ॥ ਨਾਉਂ ਨਿਸ਼ਾਨੀ ਰਹਿ ਗਈ ਆਖ਼ਰ ਹੋਏ ਬਾਦ ॥ ਆਖ਼ਰ ਨਾਉਂ ਭੀ ਜਾਇਸੀ ਕਿਸਨੂੰ ਰਹਿਸੀ ਯਾਦ॥ਆਖ਼ਰ ਰਲਨਾ ਖ਼ਾਕ ਨਾਲ ਜਲ ਬਲ ਹੋਸਨ ਸੁਆਹ ॥ ਨਾਨਕ ਬਾਜ਼ੀ ਕੂੜ ਦੀ ਹੋਸੀ ਅੰਤ ਫ਼ਨਾਹ ॥ ਵਾਰੀ ਆਪੋ ਆਪਣੀ ਮੀਰ ਮਲਕ ਸੁਲਤਾਨ॥ਪੀਰ ਪੈਕੰਬਰ ਅਉਲੀਏ ਗਏ ਬਜਾਇ ਨਿਸ਼ਾਨ ॥ ੩੨ ॥

ਸੁਆਲ ਹਾਜੀਆਂ ਸੂਰਾ

॥ ਆਖਨ ਕਾਜ਼ੀ ਨਾਨਕਾ ਲਿਖਿਆ ਵਿੱਚ ਕੁਰਾਨ ॥ ਫੇਰ ਤਵੱਲਦ ਨਾ ਥੀਏ ਜੋ ਹੋਏ ਮੁਸਲਮਾਨ ॥ ਕਾਇਮ ਹੋਇ ਕ਼ਿਆਮਤੀ ਸਾਬਤ ਰੱਖ ਈਮਾਨ ॥ ਰਹਿਸਨ ਰੂਹ ਅਮਾਨਤੀ ਵੱਤ ਨਾ ਆਵਨ ਜਾਨ ॥ ਕਾਫ਼ਰ ਜਲਦੇ ਆਤਸ਼ੀਂ ਬਹੁਤੇ ਲਹਿਨ ਅਜ਼ਾਬ ॥ਕੂਕਨ ਪਏ ਮਸਾਣ ਵਿੱਚ ਆਤਸ਼ ਲਏ ਹਿਸਾਬ॥ ਬਾਝ ਮਹੰਮਦ ਮੁਸਤਫ਼ਾ ਕੋਇ ਨ ਲਏ ਛੁਡਾਇ ॥ ਜਿਨਾਂ ਕਲਮਾਂ ਆਖਿਆ ਵੜਦਾ ਭਿਸ਼ਤੀ ਜਾਇ ॥ ਹੂਰਾਂ ਭਰੀਆਂ ਭਿਸ਼ਤ ਵਿੱਚ ਹੋਇ ਤਿਨਾਂ ਨਸੀਬ ॥ ਰਾਹ ਸ਼ੈਤਾਨੀ ਕੁਫ਼ਰ ਦਾ ਕੀਤਾ ਜਿਨਾਂ ਪਲੀਤ ॥ ੩੩ ॥

ਜਵਾਬ ਨਾਨਕ ਸ਼ਾਹ ਸੂਰਾ

॥ ਨਾਨਕ ਆਖੇ ਹਾਜੀਆਂ ਲਿਖਿਆ ਵਿੱਚ ਕਿਤਾਬ ॥ਜੋ ਹੋਈ ਅਰਬਾਨਾਸਰੋਂ ਲਹਿਸੀ ਸਭ ਅਜ਼ਾਬ॥ ਨਾ ਕੋ ਮੁਸਲਮਾਨ ਹੈ ਕਾਇਮ ਕਿਉਂਕਰ ਹੋਇ ॥ ਕਾਇਮ ਰਹਿਨ ਪੈਕੰਬਰਾਂ ਲੱਖ ਸਵਾਈ ਸੋਇ ॥ ਸਵਾ ਲਾਖ ਪੈਕੰਬਰਾਂ ਕਿੱਥੇ ਤਿਨਾਂ ਮੁਕਾਮ॥ ਉੱਮਤ ਅੰਤ ਨ ਪਾਈਐ ਜਲ ਬਲ ਥੀਏ ਮਸਾਨ॥ਕੇਤੜਿਆਂ ਅਵਤਾਰ ਲਖ ਜਲ ਬਲ ਹੋਏ ਖ਼ਾਕ ॥ ਸਣੇ ਅਉਤਾਰ ਪੈਕੰਬਰਾਂ ਫਿਰ ਜੰਮੇ ਹੋਇ ਨ ਬਾਰ॥ ਬਲਨ ਨਬਾਤੀ ਹੇਮਜ਼ਾ ਜਲ ਬਲ ਹੋਇ ਅੰਗਿਆਰ॥ ਕਿੱਥੇ ਮਹੰਮਦ ਮੁਸਤਫ਼ਾ ਉੱਮਤ ਅੰਤ ਨ ਪਾਰ ॥ ਖ਼ਾਕੂ ਸੇਤੀ ਮਿਲ ਗਏ ਲੈਨ ਨਾਂ ਅਪਣੀ ਸਾਰ॥ ਜਿੱਤੀ ਦਿੱਸੇ ਧਰਤੜੀ ਸੱਭਾ ਭਈ

ਮਸਾਣ॥ ਪਹਿਲਾਂ ਦੋਜ਼ਖ਼ ਸ਼ਿਕਮ ਹੈ ਰਹਿਨ ਨ ਦੇਇ ਈਮਾਨ॥ ਲਾਲਚ ਦੁਨੀ ਲਪੇਟਿਆ ਕਾਇਮ ਹੋਇ ਨ ਕੋਇ ॥ ਕਾਇਮ ਇੱਕ ਖ਼ੁਦਾਇ ਹੈ ਅਵਰ ਨ ਦੂਜਾ ਕੋਇ॥ ਰਹਿੰਦੇ ਰੂਹ ਇਮਾਨਤੀ ਲਖ ਚਉਰਾਸੀ ਮਾਹਿ॥ ਲਖ ਚਉਰਾਸੀ ਮੇਦਨੀ ਘਟੇ ਨ ਵਧੇ ਉਤਾਹਿ ॥ ਏਹਾ ਕਾਇਮ ਦੁਨੀ ਵਿੱਚ ਹੋਰ ਨ ਕਾਇਮ ਕੋਇ॥ ਜਿਨਾਂ ਨਾਮ ਧਰਾਇਆ ਰਹੇ ਨ ਕਾਇਮ ਸੋਇ॥ ਬੱਧਾ ਜੁੱਸਾ ਜੇ ਖੁੱਲ੍ਹੇ ਫਿਰੇ ਚਉਰਾਸੀ ਅੰਗ॥ ਮੁੱਲਾਂ ਬ੍ਰਹਮਣ ਨਾ ਬੁਝਹਿ ਬੁੱਝਨ ਫ਼ਕਰਨਿਹੰਗ ॥ ੩੪ ॥ ਸੁਆਲ ਹਾਜੀਆਂ ਸੂਰਾ ॥ ਹਾਜੀ ਆਖਨ ਨਾਨਕਾ ਸੱਚੀ ਖ਼ਬਰ ਸੁਣਾਇ॥ ਕਿੱਥਹੁ ਆਨ ਰੂਹਾਨੀਏ ਫਿਰ ਕਿੱਥੇ ਜਾਇ ਸਮਾਇ॥ ਮੂਰਤ ਸੂਰਤ ਨਾ ਕਿਛੂ ਕਿਸੂ ਬਣਾਏ ਖੇਲ॥ ਕਿਸ ਜਗਾਇਆ ਨੂਰ ਨੋਂ ਕਿਸ ਮਲਾਇਆ ਤੇਲ॥ ਜੀਇ ਕਰਹਿ ਤਸੱਲੜੀ ਤਾਂ ਤੂੰ ਅੱਵਲ ਫ਼ਕੀਰ॥ ਮੀਰਾਂ ਅੰਦਰ ਮੀਰ ਤੂੰ ਪੀਰਾਂ ਅੰਦਰ ਪੀਰ॥ ਰੂਹਾਂ ਦੀ ਕੀ ਜ਼ਾਤ ਹੈ ਰੂਹਾਂ ਦਾ ਕਿਆ ਰੰਗ॥ ਆਸਾਂ ਕਛਨ ਸੁਝਈ ਕੋਈ ਬੂਝੇ ਫ਼ਕਰ ਮਲੰਗ॥ ੩੫ ॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੇ ਹਾਜੀਆ ਸੱਚੇ ਸੁਣਹੁ ਨੀਸ਼ਾਨ॥ ਦਾਣੇ ਪਾਣੀ ਰੂਹ ਹੈਨ ਤਿਸਥੀਂ ਨੁਤਫ਼ੇ ਜਾਣ॥ ਅਉਰਤ ਖ਼ਸਮ ਮਿਲਾਪ ਤੇ ਮਿਲਹਿਸਿ ਨੁਤਫ਼ੇ ਦੋਇ ॥ ਦੋਹਾਂ ਦੀ ਮਿਲ ਜਿੰਦੜੀ ਇਕ ਦਿਖਾਏ ਹੋਇ॥ ਲੱਖ ਚਉਰਾਸੀ ਰੂਹ ਮਿਲ ਤਿਨਾਂ ਬਣਾਇਆ ਭੂਪ ॥ ਜੁੱਸੇ ਹੋਇ ਰੂਹ ਮਿਲ ਲੱਖ ਚਉਰਾਸੀ ਸੂਤ ॥ ਤੈਸਾ ਹੀ ਇੱਕ ਆਦਮੀ ਹੋਰ ਅਸ਼ੇਖਾਂ ਜ਼ਾਤ ॥ ਗੰਦੇ ਪਾਣੀ ਤੇ ਭਏ ਗੂਨਾ ਗੂਨ ਸਫ਼ਾਤ॥ ਜਿਨਾ ਸ਼ਈਂ ਤੇ ਉਪਜਾ ਫਿਰ ਤੇਹੀ ਜਾਇ ਸਮਾਇ ॥ ਆਵਾਗਉਣ ਖ਼ਲਕ ਦਾ ਰਹੇ ਨ ਕਬਹੂ ਤਾਇ॥ ਲੱਖ ਚਉਰਾਸੀ ਊਪਜਹਿ ਮਰ ਮਿਲਹਿੰਸੇ ਖ਼ਾਕੂ ਨਾਲ॥ ਹੋਏ ਖ਼ਬੀਰ ਜੋ ਵਿਖਰਣ ਸੁਕ ਸੜ ਹੋਏ ਰਵਾਲ ॥ ਹੋਰੀ ਤੇ ਹੋਏ ਹੋਰ ਕਿਹੁ ਆਪੇ ਰੂਪ ਬਣਾਇ॥ ਜੈਸੇ ਸੁਆਂਗੀ ਸੁਆਂਗ ਕਰ ਅਚਰਜ ਖੇਲ ਦਿਖਾਇ॥ ਰੂਹਾਂ ਜ਼ਾਤ ਨਪਾਤ ਹੈ ਹਿੰਦੂ ਮੁਸਲਮਾਨ॥ ਜੇਹੀ ਮਜਲਸ ਆਵਹੇ ਤੇਹੇ ਧਰਹਿਸ ਨਾਮ॥ ਮਿਸਰ ਪੰਡਤਿ ਅੰਧਲੇ ਕਾਜ਼ੀ ਮੁੱਲਾਂ ਕੋਲ॥ ਹੋਰੋ ਕਹੋ ਸਮਝਾਈਐ ਅੱਗੋਂ ਸਮਝਨ ਹੋਰ॥ ਜੇ ਸੋ ਪੰਦ ਸੁਣਾਈਐ ਭਿਜਹਿ ਨ ਚਿਤ ਕਠੋਰ॥ ਤਿਨਾਂ ਨਾਲ ਨ ਲੁੱਝੀਐ ਜੋ ਸ਼ਬਦੈ ਦੇ ਚੋਰ॥ ਪੰਦ ਕਿਤਾਬਾਂ ਨਾ ਮੰਨਹਿ ਨਹਿ ਫ਼ਕਰਾਂ ਦੀ ਗੱਲ॥ ਖ਼ੁਦੀ ਤਕੱਬਰੀ ਕਰ ਮੂਏ ਵਤ ਨ ਦਿੱਸਨ ਕੱਲ ॥ ੩੬ ॥

ਸੁਆਲ ਇਮਾਮ ਕਰੀਮਦੀਨ ਸੂਰਾ ॥ ਕਹੇ ਇਮਾਮ ਕਰੀਮਦੀਨ ਸੁਣਹੋ ਨਾਨਕ ਸ਼ਾਹ॥ ਜਿਨਾਂ ਉਮੇਦ ਨ ਰੱਬ ਦੀ ਤਿਨਾਂ ਕਉਣ ਪਨਾਹ॥ ਪੂਜਨ ਸੰਗ ਮੁਨਾਫ਼ਕਾਂ ਦਿਲ ਜਿਨਾਂ ਦੇ ਸੰਗ॥ ਵਿਚ ਜਲਦੇ ਆਤਸ਼ ਹਾਵੀਏ ਚੂਨਾ ਹੋਇ ਨ ਮੰਗ॥ ਪਾਇਨ ਦੁਖ ਮਸਾਣ ਵਿਚ ਜਲ ਬਲ ਹੋਨ ਸੁਆਹ॥ ਜਲਦੇ ਪਏ ਪੁਕਾਰਨੀ ਕੋਇ ਨਾ ਸੁਣਦਾ ਆਹ॥ ਬਾਝਹੁ ਨਬੀ ਰਸੂਲ ਦੇ ਪਾਨ ਨ ਕਬਰੀਂ ਥਾਇ॥ ਜਲ ਬਲ ਥੀਵਣ ਕੋ ਇਲੜੇ ਜਿਉਂ ਅਗਨ ਝਲੂਠੇ ਕਾਇ ॥ ਕੋਇ ਨ ਪੁੱਛੇ ਬਾਤੜੀ ਕੋਇ ਨ ਲਏ ਛੁਡਾਇ॥ ਭਿਸ਼ਤੀ ਵਾਸ ਨ ਪਾਇਨੀ ਬਾਝ ਰਸੂਲ ਖ਼ੁਦਾਇ ॥ ਕੂੜਰ ਕਿਤਾਬਾਂ ਵਾਚਦੇ ਕਾਫ਼ਰ ਵਡ ਹਿੰਦਵਾਣ॥ ਆਖਣ ਵਿਚ ਕਿਤਾਬ ਨੂੰ ਮੋਏ ਫਿਰ ਫਿਰ

ਆਨ॥ ਮੋਏ ਫੇਰ ਨ ਆਵਨੀ ਕਹੇ ਮਜੀਦ ਕਲਾਮ॥ ਮਰ ਮਰ ਮਿਲਦੇ ਖ਼ਾਕ ਸਿਉਂ ਕਿਆਮਤ ਥੀਏ ਕਿਆਮ ॥ ਜੇਹੜੀ ਸੂਰਤ ਭੱਜਈ ਫੇਰ ਨ ਹੋਵੇ ਰਾਸ॥ ਕਾਇਮ ਥੀਏ ਕਿਆਮਤੀ ਕਹੈ ਕਰੀਮ ਸਦਾਤ॥ ਰਹੇ ਅਮਾਨਤ ਖ਼ਾਕੜੀ ਰੋਜ਼ ਕਿਆਮਤ ਹੱਦ॥ ਮੂਏ ਫੇਰ ਨ ਉਪਜਹਿੰ ਹਿੰਦੂ ਕਿਤਾਬਾਂ ਰੱਦ॥ ਰੱਦ ਤਉਰੇਤ ਅੰਜੀਲ ਕੂ ਤੀਜਾ ਰੱਦ ਜ਼ਬੂਰ॥ ਇਹ ਤ੍ਰੈਏ ਮਨਸੂਖ਼ ਹੈਨ ਥੀਆ ਫ਼ੁਰਕਾਨ ਮਨਜ਼ੂਰ॥ ਇਸ ਜ਼ਮਾਨੇ ਪਾਤਿਸ਼ਾਹ ਕਲਾਮ ਮਜੀਦ ਕੁਰਾਨ॥ ਰਹੇ ਕੁਰਾਨੋਂ ਬਾਹਿਰੇ ਥੀਸਨ ਅੰਤ ਸ਼ੈਤਾਨ॥ ਜਿਸ ਜ਼ਮਾਨੇ ਅਮਲ ਹੋਇ ਕੋਇ ਕਰੇਹ ਨ ਮੂਲ॥ ਓਹ ਦਰਗਹ ਢੋਈ ਨਾ ਲਹੈ ਭਰੇ ਸ਼ਫ਼ਾਤ ਰਸੂਲ ॥ ੩੭॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹੋ ਸੱਯਦ ਕਰੀਮਦੀਨ ਚਾਰੋਂ ਮੰਨ ਕਿਤਾਬ॥ ਚਾਰੋਂ ਕਉਲ ਖ਼ੁਦਾਇ ਦੇ ਰੱਦਿਆਂ ਚੜ੍ਹਨ ਅਜ਼ਾਬ॥ ਮੂਏ ਫੇਰ ਨ ਆਵਨੀ ਰਹਿਨ ਅਮਾਨਤ ਨਾਂਵ॥ ਨਾਵਾਂ ਮਉਤ ਨ ਹੋਵਈ ਲੱਖ ਆਵਹਿ ਲੱਖ ਜਾਹਿ॥ ਰਾਮ ਕ੍ਰਿਸ਼ਨ ਹੋਏ ਅਸੰਖ ਲੱਖ ਮਹੰਮਦ ਨਾਂਵ॥ ਓਹ ਫੇਰ ਨ ਆਯਾ ਵਤ ਰਹੇ ਮਰਾਤਬ ਥਾਂਵ॥ ਖਾਨ ਖਵੀਨ ਨ ਜਾਵਣੀ ਮੀਰ ਵਜ਼ੀਰ ਪਾਤਸ਼ਾਹ॥ ਜੁੱਸੇ ਨ ਰਹਿੰਦੇ ਥਿਰ ਕਿਸੇ ਰਹਿਨ ਮਰਾਤਬ ਜਾਇ॥ ਜਿਤਨੇ ਰੂਹ ਅਮਾਨਤੀ ਤਿਨਾਂ ਮਰਾਤਬ ਨਾਲ ॥ ਉੱਤਮ ਮੱਧਮ ਲਿਖੇ ਮਿਲੇ ਹਿੰਦੂ ਤੁਰਕ ਚੰਡਾਲ॥ ਇਕ ਆਵਣ ਇਕ ਜਾਹਿ ਉਠਿ ਆਵਾਗਉਣ ਸੰਸਾਰ॥ ਅਲਹਿ ਆਇ ਨ ਜਾਵਈ ਸੱਚੇ ਇਹ ਅਸਾਰ॥ ਜੈਸੇ ਬਰਗ ਨਬਾਤ ਦੇਤ੍ਰੂੰਵੇ ਧਰਤੀ ਪਾਨ॥ ਓਹੋ ਜੇਹੀਆਂ ਸੂਰਤਾਂ ਹੋਰ ਹੇਠੋਂ ਨਿਕਲੀਆਂ ਆਨ॥ ਅਜਬ ਤਮਾਸ਼ਾ ਰੱਬ ਦਾ ਖ਼ਾਲੀ ਰਹੇ ਨ ਜੰਗ॥ ਆਵਾਗਉਨ ਖ਼ਲਕ ਦਾ ਵਹਿੰਦਾ ਰਹੇ ਨਸੰਗ॥ ਨਾਨਕ ਸਚ ਅਲਾਵਹੇ ਸੁਣਹੁ ਕਰੀਮ ਸਦਾਤ॥ ਜਿਨਾਂ ਉਮੈਦ ਨ ਰੱਬਦੀ ਸੇ ਰਹਿਨ ਸਦਾ ਨਾਪਾਕ॥ ਓਇ ਕਬਰਾਂ ਵਿਚ ਝਪੀੜੀਅਨ ਜਲਦੇ ਕਰਨ ਕਹਾਇ॥ ਅਜ਼ਰਾਈਲ ਫ਼ਰੇਸ਼ਤਾ ਦੇਂਦਾ ਬਹੁਤ ਸਜ਼ਾਇ॥ ਕਬਰਾਂ ਤਿਨਾਂ ਜਲਾਇਨੀ ਜੋ ਹੋਏ ਮੁਸਲਮਾਨ॥ ਜਿਨਾਂ ਈਮਾਨ ਨ ਰੱਖਿਆ ਲਗ ਦੋਜ਼ਕ ਦੂਨੀ ਹਰਾਮ ॥ ਮਿੱਟੀ ਮੁਸਲਮਾਨ ਦੀ ਭਈ ਮੁਨਾਫ਼ਕ ਸੰਗ॥ ਆਤਸ਼ ਸੇਤੀ ਦੱਧਿਆ ਚੂਨਾ ਹੋਇ ਨ ਪੰਗ॥ ਕੱਥ ਸੁਪਾਰੀ ਚੂਨ ਤ੍ਰੈ ਚਉਥੇ ਮਿਲਨ ਜਿ ਪਾਨ ॥ ਹੋਵਨ ਲਾਲ ਗੁਲਾਲ ਬਹੁ ਸਾਹਿਬ ਜਾਦੇ ਖਾਨ॥ ਹੋਵਨ ਨੁਤਫ਼ੇ ਸੰਗ ਥੀਂ ਉਪਜਨ ਸਿਧ ਅਰ ਪੀਰ॥ ਏਹ ਮਰਾਤਬ ਪਾਇਆ ਦਧੇ ਪੱਥਰੀ ਬੀਰ॥ ਹਿੰਦੂ ਮੁਸਲਮਾਨ ਦੇ ਜਾਸਨ ਜੁੱਸੇ ਦੋਇ॥ ਹੋਵਨ ਰੂਪ ਕਰੂਪੜੇ ਢੋਈ ਲਹਨਿ ਨ ਸੋਇ॥ ਪਹਿਲੇ ਆਤਸ਼ ਜੋ ਦਧਾ ਜਲ ਬਲ ਹੋਯਾ ਸੁਆਹ॥ ਫੇਰ ਨ ਆਤਸ਼ ਤਿਸ਼ ਦਹੇ ਅੱਲਾਹ ਆਪ ਗੁਆਹ॥ ਮਿਲਨ ਜੋ ਖ਼ਾਕੂ ਸੰਗ ਜੋ ਸਹਿੰਦੇ ਬਹੁਤ ਕਸਾਸ॥ ਸੜਦੇ ਵਿਚ ਪਜਾਵਿਆਂ ਤਾਉ ਸਹੇ ਛਿਅ ਮਾਸ॥ ੩੮ ॥ ਸੁਆਲ ਇਮਾਮ ਕਰੀਮ ਦੀਨ ਸੂਰਾ ॥ ਕਹੇ ਕਰੀਮਦੀਨ ਨਾਨਕਾ ਰੂਹਾਂ ਦਾਂ ਕੀ ਤੋਲ ॥ ਕੇਤਕੁ ਹਲਕੇ ਰੂਹ ਹੈਨ ਕੇਤਕੁ ਭਾਰਾ ਬੋਲ॥ ਕੇਤਕੁ ਕੱਦ ਬਰੀਕ ਹੈ ਮੋਟਾ ਕੇਤਕੁ ਹੋਇ॥ ਕੇਹੀ ਸੂਰਤ ਰੂਹ ਦੀ ਰੰਗ ਕਿਨੇਹਾ ਹੋਇ॥ ਕਉਣ ਹਕੀਮ ਬਣਾਇੰਦਾ ਜੁੱਸਾ ਗੂਨਾ ਗੂਨ॥ ਏਹ ਹਕੀਕਤ

ਜੋ ਕਹੈ ਸੋਈ ਵਡਾ ਅਖੂਨ ॥ ਬਹਿੰਦੇ ਕੇਹੜੀ ਜਾਇ ਹੈਨ ਏਹੀ ਕਹੋ ਬਿਆਨ ॥ ਰੂਹ ਇਕ
ਕੇ ਬਹੁਤ ਹੈਨ ਮੁਸ਼ਕਲ ਕਰਹੁ ਅਸਾਨ ॥ ੩੯ ॥ ਜਵਾਬ ਨਾਨਕ ਸ਼ਾਹ ਸੂਰਾ
ਨਾਨਕ ਆਖਣ ਰਾਹ ਸੁਣਿਅਹੁ ਕਰੀਮ ਸਦਾਤ ॥ ਬਾਦੇ ਕਾ ਕੀ ਤੋਲ ਹੈ ਆਬੇ ਦੀ ਕੀ ਜ਼ਾਤ ॥
ਧਰਤੀ ਦਾ ਕੀ ਮੇਪ ਹੈ ਆਤਸ਼ ਦਾ ਕੀ ਤੋਲ ॥ ਕੇਤਕ ਦੂਰ ਅਕਾਸ਼ ਹੈ ਕੇਤਕ ਆਖਾਂ ਫੋਲ ॥
ਬਾਦੀ ਸੂਰਤ ਰੂਹ ਦੀ ਤਿਸਦਾ ਰੂਪ ਨ ਰੇਖ ॥ ਆਤਸ਼ ਨੂਰ ਖ਼ੁਦਾਇ ਦਾ ਕਹੁ ਅੰਤ ਨ ਪਾਰਾਮੇਪ
॥ ਰੱਖਨ ਚਰਾਗ਼ ਮਹੱਲ ਵਿੱਚ ਚਾਨਣ ਸਭ ਹੀ ਜਾਇ ॥ ਫਿਰ ਰੱਖਨ ਅੰਦਰ ਟਿੰਡ ਦੇ ਲਏ ਸਭ
ਜੋਤ ਛਿਪਾਇ ॥ ਆਬੀ ਖ਼ਾਕੂ ਦੋਇ ਮਿਲ ਜੁੱਸੇ ਹੋਹਿ ਅਲੋਇ ॥ ਹਿਕਮਤ ਲੱਖ ਹਕੀਮ ਮਿਲ
ਸਾਹਿਬ ਤੁੱਲ ਨ ਕੋਇ ॥ ਵੱਡਾ ਹਕੀਮ ਖ਼ੁਦਾਇ ਹੈ ਰਚੇ ਚਉਰਾਸੀ ਅੰਗ ॥ ਇਕਸੇ ਇਕਸੇ
ਅੰਗ ਵਿਚ ਗੂਨਾ ਗੂਨੀ ਰੰਗ ॥ ਭਯਾ ਪੁਲਾੜ ਅਕਾਸ਼ ਤੇ ਕਰਹਿ ਅਵਾਜ਼ਾ ਰੂਹ ॥ ਕਾਇਮ
ਕੁਦਰਤ ਰੱਬ ਦੀ ਮਿਲ ਰੂਹ ਪੁਕਾਰੇ ਹੂਹ ॥ ਲੱਖ ਚਉਰਾਸੀ ਤੁਖ਼ਮ ਹੈ ਤੁਖ਼ਮਾ ਅੰਤ ਨ ਕੋਇ ॥
ਇਕਸੇ ਇਕਸੇ ਤੁਖ਼ਮ ਵਿਚ ਭਈ ਚਉਰਾਸੀ ਲੋਇ ॥ ਆਵਣ ਅਗਣਤੀ ਰੂਹੜੇ ਜਾਵਨ ਅੰਤ
ਨ ਕੋਇ ॥ ਇਕਦੂ ਰੂਹੋਂ ਲਖ ਹੋਹਿ ਲੱਖੋਂ ਲੱਖ ਅਲੋਇ ॥ ਕੀ ਪੈਮਾਨਾ ਨੂਰ ਦਾ ਕੇਤਕ ਕਹਾਂ
ਬਿਥਾਰ ॥ ਪਸਰਿਆ ਜ਼ਿਮੀ ਅਸਮਾਨ ਵਿਚ ਰਹਿਆ ਸੁ ਚਾਨਣ ਧਾਰ ॥ ਇੱਕੋ ਰੂਹ ਨ ਕਿ ਸੇਦਾ
ਲੱਖ ਚਉਰਾਸੀ ਬੰਦ ॥ ਫਿਰ ਲੱਖ ਚਉਰਾਸੀ ਇੱਕ ਹੋਇ ਲੇਖੇ ਬਹੁ ਬਿਧ ਛੰਦ ॥ ਕਉਣ ਤਤ
ਮਿਲ ਰੂਹ ਹੈਨ ਰੂਹ ਹੈ ਆਪ ਖ਼ੁਦਾਇ ॥ ਅਰਬਾਨਾਸਰ ਮੇਲਕੇ ਵੈਰ ਵਿਰੋਧ ਵਧਾਇ ॥ ਆਪੇ
ਮਾਰੇ ਮਰੇ ਆਪ ਕੁਦਰਤ ਚਲਿਤ ਦਿਖਾਇ ॥ ਪਰਦੇ ਡਾਰੇ ਭਰਮ ਦੇ ਦਿਤੀਓਸੁ ਸਭ ਭੁਲਾਇ ॥
ਨਰ ਨਾਂਰੀ ਦੁਇ ਸਿਰਜ ਕਰ ਖਾਣੀ ਬਾਣ ਉਪਾਇ ॥ ਜੋ ਇਨ ਜਾਤੀ ਬੁਝਸੀ ਆਪੇ ਆਪ
ਖ਼ੁਦਾਇ ॥ ੪੦ ॥ ਸੁਆਲ ਕਰੀਮ ਦੀਨ ਸਦਾਤ ਸੂਰਾ ॥ ਕਹੇ ਇਮਾਮ ਕਰੀਮਦੀਨ
ਸੁਣਹੋ ਨਾਨਕ ਸ਼ਾਹ ॥ ਕਿੱਥਹੁ ਆਲਮ ਉਪਜਦਾ ਫਿਰ ਕਿੱਥੇ ਜਾਇ ਸਮਾਇ ॥ ਏਹ ਹਕੀਕਤ
ਜੋ ਕਹੇ ਸੋਈ ਰਸੂਲ ਖ਼ੁਦਾਇ ॥ ਏਕਾ ਏਕੀ ਹੋਇ ਰਹੇ ਦੂਜੀ ਰਹੇ ਨ ਜਾਇ ॥ ਦੂਜਾ ਆਖਣ
ਸ਼ੱਕ ਹੈ ਜੰਮੇਂ ਤੇ ਮਰ ਜਾਇ ॥ ਸੋ ਕਿਉਂ ਮੰਨੀਐ ਨਾਨਕਾ ਜੇ ਕਾਇਮ ਰਹੇ ਨ ਥਾਇ ॥ ੪੧ ॥
ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਹਿੰਦਗੀ ਸੁਣਹੁ ਕਰੀਮ ਸਦਾਤ ॥ ਉਪਜੇ
ਆਲਮ ਖ਼ਾਕ ਤੇ ਫਿਰ ਖ਼ਾਕੋਂ ਹੋਇ ਨਬਾਤ ॥ ਹੋਰ ਨਬਾਤੋਂ ਨਿਆਮਤਾਂ ਮੇਵੇ ਗੂਨਾ ਗੂਨ ॥
ਖ਼ਾਕ ਹੈਵਾਨਾ ਆਦਮੀ ਨੁਤਫ਼ੇ ਹੋਇ ਮਜ਼ਮੂਨ ॥ ਨੁਤਫ਼ਉ ਮਾਸ ਉਪਜਈ ਮਾਸਹੁ ਜੁੱਸੇ ਪਾਕ ॥
ਰਹਿਆ ਸੁ ਗੰਦਾ ਹੋਇਆ ਧਰਿਆ ਨਾਉ ਨਪਾਕ ॥ ਨਿਆਮਤ ਤੇ ਵਿਸਟਾ ਭਯਾ ਮਿਲਿਆ ਜੋ
ਆਦਮ ਸੰਗ ॥ ਖਾਧਾ ਕਾਂਵਾ ਕੂਕਰਾਂ ਅਵਰ ਅਗਣਤੀ ਰੰਗ ॥ ਵਿਸਟਾ ਤੇ ਕਈ ਉਪਜਹਿ
ਜੀਆ ਜੰਤ ਅਪਾਰ ॥ ਮਿੱਟੀ ਮੁਸਲਮਾਨ ਦੀ ਫਿਰ ਫਿਰ ਧਰੇ ਅਉਤਾਰ ॥ ਲਿਖਿਆ ਵਿੱਚ ਕਿਤਾਬ
ਦੇ ਖੋਲ੍ਹੇ ਨਾਨਕ ਸ਼ਾਂਹ ॥ ਜਿਨਾਂ ਪਛਾਵਾਂ ਰੱਬ ਦਾ ਫਿਰ ਰੱਬ ਹੀ ਮਾਹਿ ਸਮਾਇ ॥ ਸਿਰ ਪੁਸ਼ੀਦਾ
ਰੱਖਿਆ ਅਰਬਾਨਾਸਰ ਮਾਹਿ ॥ ਜੋ ਜ਼ਾਹਰ ਕਰੇ ਜਹਾਨ ਵਿਚ ਭਿਸ਼ਤ ਨ ਦੋਜ਼ਖ਼ ਤਾਹਿ ॥ ਰੂਹਾਂ

ਨੋਂ ਰੂਹ ਖਾਵਣੀ ਫਿਰ ਰੂਹਾਂ ਤੇ ਰੂਹ ਹੋਇ ॥ ਆਵਾਗਉਣ ਜਹਾਨ ਦਾ ਵਰਜ ਨ ਸੱਕੇ ਕੋਇ॥
ਦੇਖ ਪੈਦਾਇਸ਼ ਰੱਬ ਦੀ ਘਟ ਵਧ ਕਿਸੇ ਨ ਆਖ॥ ਦੂਜਾ ਹੋਆ ਨ ਹੋਸੀਆ ਵਰਤੇ ਤਾਕੋ ਤਾਕ
॥ ਲੱਖ ਮਹੰਮਦ ਮੁਸਤਫ਼ਾ ਰਾਮ ਕ੍ਰਿਸ਼ਨ ਲੱਖ ਹੋਇ॥ਇਕ ਆਵਨ ਇਕ ਜਾਹਿਉਠ ਗਿਣਤੀ
ਗਿਣੇ ਨ ਕੋਇ ॥ਲੱਖ ਅਉਤਾਰ ਪੈਕੰਬਰਾਂ ਉੱਮਤ ਅੰਤ ਨ ਪਾਰ॥ਮਰ ਮਰ ਮਿਲਦੇ ਖ਼ਾਕ ਸੋਂ
ਫਿਰ ਫਿਰ ਹੋਇ ਅਉਤਾਰ ॥ ਲੱਖ ਕਿਤਾਬਾਂ ਲਿਖ ਗਏ ਭਏ ਸਿ ਖ਼ਾਕੂ ਫੇਰ ॥ ਲੱਖ ਲਿਖਾਰੀ
ਉਪਜਹਿ ਓਇ ਫਿਰ ਲਿਖ ਰਾਖਹਿ ਫੇਰ॥ਕਾਜ਼ੀ ਮੁੱਲਾਂ ਹਾਜੀਆਂ ਮਿਸਰ ਪਾਂਧੇ ਲੱਖ॥ ਬ੍ਰਹਮੇ
ਬਿਸ਼ਨ ਮਹੇਸ਼ ਲਖ ਮਰਜ਼ੀ ਲਿਖਨ ਵੱਤ॥ਲਿੱਖਨ ਬੇਦ ਬੀਚਾਰ ਕਰ ਉਕਤ ਸਿਆਣਪਨਾਲ
॥ ਮਰ ਫਿਰ ਜੰਮਨ ਬਪੁੜੇ ਫਿਰ ਲੈਂਦੇ ਬੇਦ ਸੰਭਾਲ॥ ਬੇਦਹੁਫੇਰਕਤੇਬ ਕਰਵੈਰਵਿਰੋਧਕਰਾਇ
॥ਲਖ ਲਖ ਦਾਨੋਂ ਦੇਵਤੇਕਾਤਲਹੋਹਿਮਰਾਹਿ॥ਸ਼ਿਵਸ਼ਕਤੀਦੋਇਸਾਜੀਆਉੱਤਮ ਮੱਧਮ ਲੋਇ
॥ ਮਰਦੇ ਵੈਰ ਵਿਰੋਧ ਕਰ ਮਰ ਫਿਰ ਮਾਟੀ ਹੋਇ ॥੪੨॥ ਸੁਆਲ ਕਰੀਮਦੀਨ ਇਮਾਮ ਸੂਰਾ
॥ ਕਹੇ ਇਮਾਮ ਕਰੀਮਦੀਨ ਪੁੱਛੋ ਸੱਚ ਸੁਆਲ॥ਹੱਕ ਬਿਗਾਨਾ ਜੋ ਰੱਖਨ ਤਿਨਾਂ ਹੋਸੀ ਕਉਣ
ਹਵਾਲ॥ਮੋਏ ਖ਼ਾਕੂ ਸੋ ਮਿਲੇ ਵੱਤ ਨ ਆਦਮ ਹੋਇ॥ ਲੈਣਾ ਦੇਣਾ ਦੁਨੀ ਦਾ ਫ਼ੈਸਲ ਕਿਉਂਕਰ
ਹੋਇ॥ ਕਰਨ ਗ਼ਰੀਬਾਂ ਉੱਪਰੇ ਜ਼ਾਲਮ ਬਹੁਤੇ ਜ਼ੋਰ॥ ਕੂਕਨ ਖੜੇ ਯਤੀਮ ਬਹੁ ਸੁਣੇਨ ਕੋਈ
ਸ਼ੋਰ॥ ਅਦਲ ਨਾ ਹਾਕਮ ਕਰਸਨੀ ਲੁੱਟ ਲੈਸਨ ਘਰ ਬਾਰ ॥ਏਕ ਹਕੀਕਤ ਸੋਧ ਕਰ ਦੇਹੋ
ਸੱਚ ਬੀਚਾਰ ॥ ਗ਼ੈਬ ਮੁਕਾਮ ਖ਼ੁਦਾਇ ਦੇ ਜਿੱਥੇ ਲੈਣ ਹਿਸਾਬ ਕਿਤਾਬ॥ ਲੈਣਾ ਦੇਣਾ ਦੁਨੀ ਦਾ
ਕਰਨ ਸਵਾਲ ਜਵਾਬ ॥ ਕਿਉਂਕਰ ਲੈਣਾ ਲਈਦਾ ਕਿਸ ਬਿਧ ਦੇਨਾ ਦੇਨ ॥ਕਰੇ ਇਮਾਮ
ਕਰੀਮਦੀਨ ਏਹ ਫ਼ੈਸਲ ਕਿਉਂਕਰ ਲੇਨ ॥ ੪੩ ॥ ਜਵਾਬ ਨਾਨਕ ਸ਼ਾਹ ਸੂਰਾ
ਸੁਣਹੁ ਇਮਾਮ ਕਰੀਮ ਦੀਨ ਨਾਨਕ ਕਹੇ ਫ਼ਕੀਰ॥ਹੱਕ ਬਿਗਾਨਾ ਜੋ ਰੱਖਨ ਸੋ ਹੋਸਨ ਬਹੁਤ
ਜ਼ਹੀਰ ॥ ਓਇ ਪੜਸਨ ਜੋਨ ਚੌਪਾਇਆਂ ਨੱਕ ਤਿਨਾਂ ਦੇ ਡੋਰ॥ਲੈਨਾ ਦੇਣਾ ਨਾ ਛੁਟੇਲਦਲਦ
ਲੈਸਨ ਬੋਰ ॥ ਦੇਂਦੇ ਬਹੁਤ ਸਜ਼ਾਇ ਕੋ ਲੈਨਗੇ ਸਭੇ ਹਿਸਾਬ ॥ ਜਿਨਾਂ ਜ਼ੁਲਮ ਕਮਾਯਾ ਦੁਨੀ
ਵਿਚ ਤਿਨਾਂ ਕਿਆਮਤ ਏਹ ਅਜ਼ਾਬ ॥ ਬਾਂਦਰ ਰਿੱਛ ਅਉਤਾਰ ਧਰ ਕਲੰਦਰ ਦੇਨ ਸਜ਼ਾਇ
॥ਘਰ ਘਰ ਫਿਰਸਨ ਨੱਚਦੇ ਕੀਤਾ ਪਾਸਨਿ ਆਇ॥ਦਰ ਦਰ ਦੇਸਨ ਮੰਗਤੇ ਜੋਖਾਨ ਬਿਗਾਨਾ
ਮਾਸ ॥ ਨਾਨਕ ਕਹੇ ਕਰੀਮਦੀਨ ਬੁਰਾ ਤਿਨਾਂ ਦਾ ਹਾਲ॥ਫਿੱਟ ਅਵੇਹਾ ਖਾਇਆ ਦੇਣਾ ਪਵੇ ਜੋ
ਫੇਰ ॥ ਦੇਣਾ ਲੈਣਾ ਨਾ ਛੁਟੇ ਸਹੇ ਸਜ਼ਾਈਂ ਫੇਰ ॥ ਹਾਥੀ ਘੋੜੇ ਊਠ ਖ਼ਰ ਭੈਂਸੇ ਬੈਲਅਉਤਾਰ॥
ਜਿਨਾਂ ਦੇ ਸਿਰ ਬਹੁਜ਼ੁਲਮ ਸੇ ਫਿਰ ਫਿਰ ਲੈਸਨ ਮਾਰ॥ਹਰਿ ਪਰੰਦੇ ਜਾਨਵਰ ਫਾਸਨ ਫਾਹੀ ਆਇ
॥ ਲਹਿਣੇਹਾਰੇ ਨ ਛੱਡਹੀ ਲੈਸਨ ਮਾਸ ਵਿਚਾਇ ॥ਜੈਸਾ ਕੋਈ ਬੀਜੀਏ ਲੁਣੇ ਸੁ ਤੈਸਾ ਸੋਇ॥
ਕਿਆਮਤ ਹੀ ਕੇ ਦਿਵਸ ਹੀ ਸੱਭੋ ਨਿਬੇੜਾ ਹੋਇ ॥ ਖ਼ਾਹਸ਼ ਫੇਰ ਲਿਆਵਈ ਦੁਨੀਆਅੰਦਰ
ਫੇਰ ॥ ਲਹਿਣਾਂ ਦੇਣਾ ਨੇਕ ਬਦ ਹੋਸੀ ਸਭ ਨਬੇੜ ॥ ਖ਼ਾਹਸ਼ ਅੰਦਰ ਜੋ ਮਰੈ ਫਿਰ ਲੈ ਉੱਠੇ
ਨਾਲ ॥ ਦੇਣਾ ਲੈਣਾ ਨਾਂ ਛੁਟੇ ਲਈਅਗ ਸਭੋ ਸੰਭਾਲ ॥ਜੈਸੀ ਖੇਲ ਚਉਸਾਰ ਦੀ ਤੈਸਾ ਏਹ

ਸੰਸਾਰ॥ ਪੱਕਾ ਫੇਰ ਨ ਆਵਈ ਪਿਆ ਜੁ ਅੰਦਰ ਵਾਰ॥ ਪਹੁਤਾ ਜਾਇ ਖ਼ੁਦਾਇ ਨੋਂ ਫੇਰ ਨ ਜੰਮੇ ਸੋਇ॥ ਕਾਇਮ ਮਿਟੀ ਤਿਸਦੀ ਕੰਚਨ ਵੰਨੀ ਹੋਇ॥ ੪੪॥ ਸੁਆਲ ਇਮਾਮ ਕਰੀਮਦੀਨ ਸੂਠਾ ॥ ਸੁਣਹੁ ਨਾਨਕ ਹਿੰਦੀਆ ਕਹੀ ਕਰੀਮਾ ਏਵ॥ਹਿੰਦੀ ਚਾਰਫ਼ਰੇਸ਼ਤੇ ਬ੍ਰਹਮਾ ਬਿਸ਼ਨ ਮਹਾਂਦੇਵ॥ ਚੌਥੀ ਸ਼ਕਤ ਫ਼ਰੇਸ਼ਤਾ ਕਹੇ ਭਵਾਨੀ ਜਾਹਿ॥ ਚਾਰੋਂ ਖ਼ਾਲਕਖ਼ਲਕ ਦੇ ਹਿੰਦੂ ਕਰਨ ਸਨਾਹਿ॥ ਤੁੱਧੇ ਹੀ ਕੁਛ ਬੁੱਝਿਆ ਦੁਹ ਫ਼ਿਰਕਿਆਂ ਦਾ ਰਾਹ॥ਏਹ ਹਕੀਕਤ ਸੱਚ ਦੀ ਸੱਭਾ ਦੇਇ ਬੁਝਾਇ॥ ਲਿਖਿਆ ਵਿੱਚ ਕੁਰਾਨ ਦੇ ਇੱਕੋ ਪਾਕ ਅਲਾਹਿ॥ ਦੂਜਾ ਨੂਰ ਮਹੰਮਦੀ ਭਯਾ ਰਸੂਲ ਖ਼ੁਦਾਇ॥ ਬਿਨਾਂ ਰਸੂਲ ਖ਼ੁਦਾਇ ਦੇ ਤੀਜਾ ਹੋਆ ਨ ਕੋਇ॥ ਹੋਇ ਜੋ ਮੁਸਲਮਾਨ ਕੋ ਕਹੋ ਨਸੀਹਤ ਸੋਇ॥ ੪੫॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹੁ ਸੈਦ ਕਰੀਮਦੀਨ ਜਾਣਹੁ ਸੱਚ ਸਨਾਹਿ॥ ਨੂਰੀ ਚਾਰ ਫ਼ਰੇਸ਼ਤੇ ਚਾਰੋਂ ਕਤੇਬ ਗੁਆਹਿ॥ਅੱਵਲ ਨੂਰ ਖ਼ੁਦਾਇ ਦਾ ਜਾ ਕਾ ਅੰਤ ਨ ਪਾਰ॥ਨੂਰੋਂ ਬਲਿਆ ਚਰਾਗ਼ ਇਕ ਸ਼ਕਤੀ ਕਾ ਅਉਤਾਰ॥ ਸ਼ਕਤੋਂ ਤੀਨ ਫ਼ਰੇਸ਼ਤੇ ਬ੍ਰਹਮਾ ਬਿਸ਼ਨ ਮਹਾਂਦੇਵ॥ ਆਬੀ ਬਾਦੀ ਆਤਸ਼ੀ ਸੱਚ ਹਕੀਕਤ ਏਵ ॥ਤੀਨੋਂ ਆਪ ਪਛਾਨਿਆ ਹਮਸਰ ਅਵਰ ਨ ਕੋਇ॥ ਆਪੇ ਆਪ ਖ਼ੁਦਾਇ ਕਹਿਭਰਮਭੁਲਾਣੇ ਸੋਇ॥ ਤੀਨੋਂ ਕੀਆ ਗੁਮਾਨ ਬਹੁ ਹਮ ਹੀ ਕਹੇ ਖ਼ੁਦਾਇ ॥ਆਤਸ਼ ਮਿਸਲ ਚਰਾਗ਼ ਦੀ ਇਕ ਥੀਂ ਲੱਖ ਜਗਾਹਿ ॥ਆਤਸ਼ ਹੀ ਤੇ ਉਪਜੇ ਏਹ ਤੀਨੋਂ ਹੀ ਦੇਵ॥ਲਿਖਿਆ ਤੀਨ ਕਿਤਾਬ ਵਿੱਚ ਬ੍ਰਹਮਾ ਬਿਸ਼ਨ ਮਹਾਂਦੇਵ॥ ਹੋਯਾ ਅਵਾਜ਼ਾ ਗ਼ੈਬ ਦਾ ਸੁਣਿਆ ਤੀਨੋਂ ਦੇਵ॥ ਹਮ ਤੇ ਖ਼ਾਲਕ ਖ਼ਲਕ ਦੇ ਹੋਰ ਅਵਾਜ਼ਾਂ ਕੇਤ॥ ਤੀਨੋਂ ਇਕਠੇ ਹੋਇਕਰ ਗਏ ਸ਼ਕਤ ਕੇ ਦੁਆਰ॥ ਜਾ ਖੜੋਤੇ ਦਰ ਸਚ ਲਾਗੇ ਕਰਨ ਜੁਹਾਰ ॥ ਪੁੱਛਨ ਤੀਨ ਫ਼ਰੇਸ਼ਤੇ ਹਮ ਪਰ ਭੀ ਹੈ ਹੋਰ॥ ਹੋਆ ਅਵਾਜ਼ਾ ਗ਼ੈਬ ਦਾ ਹੋਰ ਕੇਤੇ ਅੰਤ ਨ ਓਰ॥ ਕਵਨ ਪੁਰੀ ਕੇ ਦੇਵ ਤੁਮ ਕਹਾਂ ਬਸੋਕਿਸਲੋਇ॥ਸੁਣਕਰ ਏਸ ਅਵਾਜ਼ ਨੋਂ ਰਹੇ ਸਮਾਧੀ ਹੋਇ॥ ਹੋਆ ਹੁਕਮ ਖ਼ੁਦਾਇ ਦਾ ਕੁਦਰਤ ਭਈ ਹਜ਼ੂਰ॥ ਨੂਰ ਮਿਲਿਆ ਜਾਇ ਨੂਰ ਨੋਂ ਹੋਇ ਰਹੇ ਭਰਪੂਰ॥ ਦੇਖਨ ਰੰਗ ਮਹੱਲ ਨੋਂ ਪੁਰ ਹੈ ਅੰਡਿਆਂਨਾਲ ॥ਆਗਿਆ ਹੋਈ ਸ਼ਕਤ ਨੋਂ ਇੱਕ ਅੰਡ ਤ੍ਰਿਹਾਂ ਦਿਖਾਲ॥ ਦੇਖਨ ਅੰਡਾ ਫੋਰ ਕਰ ਵਿੱਚਤਬਕ ਵਸਹਿ ਕਈ ਲੋਇ॥ ਬ੍ਰਹਮੇ ਬਿਸ਼ਨ ਮਹੇਸ਼ ਲਖ ਗਣਤੀ ਅੰਤ ਨ ਕੋਇ॥ ਰਾਮ ਕ੍ਰਿਸ਼ਨ ਪਰਸਰਾਮ ਲਖ ਮੱਛ ਕੱਛ ਅਵਤਾਰ॥ ਨਰਸਿੰਘ ਬਾਵਣ ਬੋਧ ਲਖ ਕਈ ਬੇਰਾਹ ਨ ਪਾਰ॥ ਕੇਤੇ ਲੱਖ ਮਹੰਮਦਾ ਅੰਤ ਨਾ ਲੇਆ ਲੋਇ॥ ਇਕਤੇ ਹੀ ਬ੍ਰਹਮੰਡ ਦਾ ਅੰਤ ਨ ਪਾਏ ਕੋਇ॥ ਬਲਨ ਚਰਾਗ਼ ਬਿਅੰਤ ਲਖ ਬਿਸਮੇ ਹੋਇ ਬਿਅੰਤ॥ ਵੱਡਾ ਨੂਰ ਸਲਾਹੀਐ ਜਿਸਥੀਂ ਭਏ ਅਨੰਤ॥ ਨੂਰੋਂ ਬਲਿਆ ਚਰਾਗ਼ ਇਕ ਇੱਕ ਚਰਾਗ਼ੋਂ ਲੱਖ॥ ਆਫ਼ਤਾਬ ਮਹਿਤਾਬ ਲਖ ਉਤਪਤ ਅੱਖਿ ਫਰੱਕ॥ ਏਕ ਪਲਕ ਕੇ ਅੰਤਰੇ ਉਤਪਤ ਖਪਤ ਅਪਾਰ॥ਲਾਉਬਾਲੀ ਦਰਗਾਹ ਦਾ ਕੇਤਾ ਕਰੌਂ ਸ਼ੁਮਾਰ॥ ਕਹੋ ਮਹੰਮਦ ਇੱਕ ਤੁਮ ਦਰਗਹ ਕਈ ਅਪਾਰ॥ ਉਪਜਹਿ ਨੂਰ ਖ਼ੁਦਾਇ ਤੇ ਖਪਤ ਨ ਲਾਗੇ ਵਾਰ॥ ਸਭ ਖ਼ਾਕੂ ਤੇ ਉਪਜਹਿ ਕਾਨ ਹੈਵਾਨ ਨਬਾਤ॥ ਨਾਨਕ

ਆਖੇ ਰਾਹ ਸਚ ਸੁਨਹੁ ਕਰੀਮ ਸਦਾਤ ॥ ਮੋਮਨ ਹੋਵੈ ਮੋਮ ਦਿਲ ਮਰ ਫਿਰ ਹੋਵੈ ਖ਼ਾਕ ॥ ਖ਼ਾਕੋਂ ਹੋਇ ਨਬਾਤ ਫਿਰ ਬਹੁਤ ਨਿਆਮਤ ਪਾਕ ॥ ਕਾਨ ਹੈਵਾਨੋਂ ਆਦਮੀ ਤਾਂਤੇ ਨੁਤਫ਼ੇ ਸਾਫ਼ ॥ ਨੁਤਫ਼ੇ ਹੋਵਨ ਆਦਮੀ ਅਵਰ ਹੈਵਾਨੀ ਜ਼ਾਤ ॥ ਕਾਨ ਹੈਵਾਨੋਂ ਆਦਮੀ ਮਰ ਫਿਰ ਆਦਮ ਹੋਨ ॥ ਪਾਨ ਮਰਾਤਬ ਕਿਆਮਤੀ ਜੇਹੀ ਕਹੀਅਹਿ ਮੋਮ ॥ ਹੋਇ ਮੁਨਾਫ਼ਕ ਸੰਗਦਿਲ ਮਰ ਫਿਰ ਹੋਵਨ ਖ਼ਾਕ ॥ ਖ਼ਾਕੋਂ ਪਰਬਤ ਪੱਥਰਾਂ ਪੱਥਰ ਤੇ ਫਿਰ ਧਾਤ ॥ ਚੂਨਾ ਹੋਵੈ ਪੱਥਰੋਂ ਦਇਆ ਆਤਸ਼ ਸੰਗ ॥ ਚੂਨੇ ਪਾਨੀ ਮੇਲਿਆਂ ਹੋਵੈ ਮੋਮਨ ਪੰਗ ॥ ਪੱਥਰ ਬਾਝ ਦਇਆ ਦਿਨ ਦਿਨ ਬਦ੍ਰਤਾ ਜਾਇ ॥ ਰਹੇ ਸਹੰਸਰ ਜੁਗ ਲਗ ਪੱਥਰ ਨਾਮ ਕਹਾਇ ॥ ਮਿੱਟੀ ਮੁਸਲਮਾਨ ਦੀ ਲਹੇ ਮਰਾਤਬ ਏਹ ॥ ਹੋਵਨ ਪੱਥਰ ਖ਼ਾਕ ਤੇ ਮਰੇ ਮੁਨਾਫ਼ਕ ਦੇਹ ॥ ਮੋਮਹਿ ਹੋਹ ਨਿਆਮਤਾਂ ਤਾਂ ਕੇ ਸੁਣ ਤੂੰ ਨਾਮ ॥ ਰੰਦਮ ਮੋਠ ਬਿਰੰਜ ਮੂੰਗ ਨਖ਼ੁਦ ਮਸੂਰ ਰਵਾਂਹਿ ॥ ਮਿਸਰੀ ਖੰਡ ਨਬਾਤ ਗੁੜ ਮੇਵੇ ਗੂਨਾ ਗੂਨ ॥ ਰੋਗਨ ਕਪੜੇ ਤੇਲ ਦੁੱਧ ਹੋਇ ਨਬਾਤੋਂ ਮੋਮ ॥ ਆਤਸ਼ ਬਿਨਾਂ ਨ ਮੋਮ ਹੋਇ ਰਹੇ ਜੋ ਧਰਤੀ ਮਾਹਿ ॥ ਸੁਨਹੁ ਕਰੀਮਾ ਸਈਯਦਾ ਆਖੀ ਨਾਨਕ ਸ਼ਾਹ ॥ ੪੬ ॥

ਸੁਆਲ ਕਰੀਮਦੀਨ ਸਦਾਤਿ ॥ ਕਹੇ ਇਮਾਮ ਕਰੀਮਦੀਨ ਪੈਕੰਦਰ ਦੀ ਜੱਦ ॥ ਅੱਗੇ ਇੱਕ ਖ਼ੁਦਾਇ ਹੈ ਏਥੇ ਕਿਉਂ ਦੁਇ ਹੱਦ ॥ ਹਿੰਦੂ ਮੁਸਲਮਾਨ ਹੈ ਦੁਹ ਵਿਚ ਕੇਹੜੇ ਰੱਦ ॥ ਰੱਖਹੁ ਸੱਚ ਸਲਾਮਤੀ ਕੂੜ ਮਲਾਮਤ ਛੱਡ ॥ ਰੱਦਹੁ ਜਿਸਨੋਂ ਰੱਦਨਾ ਵਤ ਨਾ ਲੀਜੈ ਨਾਮ ॥ ਕੂੜੀ ਦੁਨੀਆ ਕਾਰਣੇ ਮਰੀਐ ਨਾ ਹੋਇ ਹਰਾਮ ॥ ਜੋਹੜੀ ਸੱਚੀ ਗੱਲ ਹੈ ਦੁਹ ਵਿਚ ਕੱਢਹੁ ਗੋਇ ॥ ਹਿੰਦੂ ਮੁਸਲਮਾਨ ਤੇ ਦੁਹੁ ਵਿੱਚ ਚੰਗਾ ਕੋਇ ॥ ੪੭ ॥

ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਕਹੇ ਕਰੀਮਦੀਨ ਇੱਕ ਸਾਹਿਬ ਦੁਇ ਹੱਦ ॥ ਹਿੰਦੂ ਮੁਸਲਮਾਨ ਦੁਇ ਏਹ ਫ਼ਿਰਕੇ ਤੂੰ ਰੱਦ ॥ ਦਾਇਮ ਸੱਚ ਸਲਾਮਤੀ ਝੂਠ ਨ ਰਹਿਸੀ ਮੂਲ ॥ ਜੋ ਕਰਨ ਇਬਾਦਤ ਰੱਬ ਦੀ ਪਰ ਦਰਗਹਿ ਪਵੇ ਕਬੂਲ ॥ ਅੱਗੇ ਨਾਉਂ ਨ ਜ਼ਾਤ ਹੈ ਅਮਲਾਂ ਉਪਰ ਨਬੇੜ ॥ ਅਮਲਾਂ ਬਾਝੋਂ ਮੋਮਨੋਂ ਪਉਸਨ ਦੋਜ਼ਕ ਝੇਰ ॥ ੪ ॥

ਸੁਆਲ ਕਰੀਮਦੀਨ ਸੂਰਾ ॥ ਕਹੇ ਇਮਾਮ ਕਰੀਮਦੀਨ ਸੁਣਹੋ ਨਾਨਕ ਸ਼ਾਹ ॥ ਵਿੱਚ ਕਿਤਾਬਾਂ ਦੇ ਲਿਖਿਆ ਆਖਿਆ ਆਪ ਅਲਾਹ ॥ ਵਿੱਚ ਜ਼ਮਾਨੇ ਆਖ਼ਰੀ ਖ਼ਾਤਮ ਨਬੀ ਰਸੂਲ ॥ ਪਿਛਲੇ ਸਭ ਮਨਸੂਖ਼ ਹੈਨ ਤਿਨਾਂ ਨ ਮੰਨਹੁ ਮੂਲ ॥ ਸਭਹੀ ਹੋਸੀ ਇੱਕ ਰੰਗ ਦੂਜਾ ਰੰਗ ਨ ਕੋਇ ॥ ਹਿੰਦੂ ਥਾਵਹੁ ਵੀ ਭੂਲਾ ਮੁਸਲ-ਮਾਨ ਜਿ ਹੋਇ ॥ ਮੁਸਲਮਾਨ ਮੁਸੱਲਮੀ ਰਹਿਨ ਕਿਆਮਤ ਤਕ ॥ ਹਿੰਦੂ ਰਹਿਨਨਾ ਪਾਇਨੀ ਲਏ ਜੇ ਆਤਸ਼ ਭੱਖ ॥ ਨਾਉਂ ਨਿਸ਼ਾਨੀ ਨਾ ਰਹੀ ਰਹਿਆ ਹੱਡ ਨ ਮਾਸ ॥ ਸਭੇ ਜਲਾਏ ਆਤਸ਼ੀ ਉਠਗਿਆ ਹੋਇ ਨਿਰਾਸ ॥ ਰੋਜ਼ ਕਿਆਮਤ ਡੇਹਰੇ ਜਲੀ ਨਾ ਉੱਠੇ ਖ਼ਾਕ ॥ ਆਤਸ਼ ਅੰਦਰ ਸੜ ਮੁਏ ਹਿੰਦੂ ਵਡੇ ਨਾਪਾਕ ॥ ੪੯ ॥

ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹੁ ਸੈਦ ਕਰੀਮਦੀਨ ਆਖੀ ਨਾਨਕ ਸ਼ਾਹ ॥ ਵਿੱਚ ਕਿਤਾਬਾਂ ਦੇ ਲਿਖਿਆ ਆਪ ਅਲਾਹ ॥ ਵਿੱਚ ਜ਼ਮਾਨੇ ਆਖ਼ਰੀ ਖ਼ਾਤਮ ਦੋਇ ਰਸੂਲ ॥ ਇਕ ਨਾਨਕ ਇਕ ਮੁਸਤਫ਼ਾ ਜਾਸਨ ਦੂਹੇ ਨ ਮੂਲ ॥ ਰਹਿਸੀ

ਖ਼ਤਮ ਜਹਾਨ ਵਿਚ ਨਾਨਕ ਸ਼ਾਹ ਫ਼ਕੀਰ ॥ ਹਿੰਦੂ ਮੁਸਲਮਾਨ ਦੋਇ ਦੁਹਾਂ ਕੇ ਸਿਰ ਪੀਰ ॥ ਦੋਵੇਂ ਫ਼ਿਰਕੇ ਫੇਰਸੀ ਹਿੰਦੂ ਮੁਸਲਮਾਨ ॥ ਆਸਨ ਤੀਜਾ ਰਾਹ ਵਿਚ ਦੋਵੇਂ ਫ਼ਾਨੀ ਜਾਨ ॥ ਹਿੰਦੂ ਮੁਸਲਮਾਨ ਦੁਇ ਏਹ ਮਨਸੂਖ਼ੀ ਜਾਨ ॥ ਦੀਨ ਗਵਾਇਨ ਦੁਨੀ ਪਰਹੋਵਨ ਬੇਈਮਾਨ ॥ ਆਪੇ ਹੀ ਛਡ ਜਾਹਿੰਗੇ ਤੋਬਹ ਕਰਕੇ ਦੀਨ ॥ ਹਿੰਦੂ ਧਰਮ ਨ ਰਖਸਨ ਹੋਸਨ ਅੰਤ ਬਿਦੀਨ ॥ ਜੋ ਖ਼ਾਤਮ ਰਹੇ ਜਹਾਨ ਵਿੱਚ ਲਹੇ ਦੁਹਾਂ ਦੀ ਸਾਰ ॥ ਦੁਨੀ ਗ਼ੁਲਾਮਖ਼ੁਦਾਇ ਦੀ ਰਹੇ ਕਦਮਾਂਨਾਲ ॥ ਪੀਰ ਫ਼ਕੀਰ ਖ਼ੁਦਾਇ ਦੇ ਸੂਰਤ ਰੱਬ ਸੰਭਾਲ ॥ ਫ਼ਕਰ ਖ਼ੁਦਾਵੰਦ ਏਕ ਹੈ ਦੂਜਾ ਹੋਰ ਨ ਕੋਇ ॥ ਏਹ ਨਸੀਹਤ ਸ਼ਾਮਲੀ ਹਿੰਦੂ ਮੁਸਲਮਾਨ ॥ ਪਿਛਲੇ ਸਭ ਮਨਸੂਖ਼ ਹੈਂ ਰਹੇ ਤਿਨਾਂ ਦੇ ਨਾਂਵ ॥ ਅਮਲ ਤਿਨਾਂ ਦਾ ਨਾ ਚਲੇ ਜਿਉਂ ਵਸ ਅਵਰਾਂ ਗਾਂਵ ॥ ਮੰਨੇ ਰਾਮ ਰਸੂਲ ਕੋ ਮੰਨਹਿ ਕ੍ਰਿਸ਼ਨ ਕਰੀਮ ॥ ਦੁਨੀਆਂ ਕਾਰਨ ਉੱਮਤੀ ਕਰਸਨ ਕੁਫ਼ਰ ਮੁਹੀਮ ॥ ਲਾਲਚ ਦੁਨੀ ਹਰਾਮ ਹੈ ਲੈਨ ਖ਼ੁਦਾਈ ਨਾਮ ॥ ਅੱਗੋਂ ਕੋਇ ਨਿੰਦਦਾ ਕਹਿਨ ਰਸੂਲ ਖ਼ੁਦਾਇ ॥ ਕਉਡੀ ਮੁੱਲ ਨ ਪਾਇੰਦੇ ਰਾਮ ਰਸੂਲਾਂ ਦੋਇ ॥ ਘਰ ਘਰ ਫਿਰਸਨ ਵੇਚਦੇ ਮੁੱਲ ਨ ਲੈਸੀ ਕੋਇ ॥ ਅਜਬ ਜ਼ਮਾਨਾ ਆਇਆ ਰੱਬ ਨ ਮਾਨੇ ਕੋਇ ॥ ਕਉਡੀ ਉਪਰ ਵੇਚਦੇ ਅੱਗੋਂ ਲਏ ਨ ਕੋਇ ॥ ਘੱਤਨ ਨਾਉਂ ਖ਼ੁਦਾਇ ਦਾ ਭੁੱਖਿਆਂ ਰੋਟੀ ਦੇਹ ॥ ਮਨਹਿ ਨ ਹਿੰਦੂ ਤੁਰਕ ਦੋਇ ਕਲੀ ਨਿਸ਼ਾਨੀ ਏਹ ॥ ਹੀਰੇ ਜੈਸੀ ਵਸਤ ਹੈ ਕਉਡੀ ਮੁੱਲ ਨ ਪਾਇ ॥ ਕਉਡੀ ਮੁੱਲ ਨ ਪਾਇੰਦੇ ਰਾਮ ਰਸੂਲ ਖ਼ੁਦਾਇ ॥ ਨਹੀਂ ਖ਼ੁਦਾਇ ਰਸੂਲ ਕੋ ਰਾਮ ਕ੍ਰਿਸ਼ਨ ਅਵਤਾਰ ॥ ਕਾਲੀ ਕਲਾ ਭਵਾਇਕੇ ਦਿੱਤੀਓਸ ਸਭ ਭਰਮਾਇ ॥ ਦੇਹਰੇ ਦੇਵ ਨ ਰਹਸਨੀ ਨਹੀਂ ਬੇਦ ਪੁਰਾਨ ਕੁਰਾਨ ॥ ਮੁੱਲਾਂ ਮਸੀਤੀ ਨਾ ਰਹਿਨ ਨਹੀਂ ਹਿੰਦੂ ਮੁਸਲਮਾਨ ॥ ਜ਼ਾਤ ਸਫ਼ਾਤ ਨ ਰਹਿਸਨੀ ਸੱਭੇ ਹੋਸਨ ਏਕ ਸਮਾਨ ॥ ਨਿਹਚਲ ਇੱਕ ਖ਼ੁਦਾਇ ਹੈ ਹੋਰ ਫ਼ਾਨੀ ਸਭ ਜਹਾਨ ॥ ਉਠਸਨ ਹਰਫ਼ ਕਿਤਾਬ ਦੇ ਸੱਚ ਨ ਕਹਿਸੀ ਕੋਇ ॥ ਹਿੰਦੂ ਮੁਸਲਮਾਨ ਦੇ ਮਜ਼ਹਬ ਨ ਰਹਿਸਨ ਦੋਇ ॥ ਬੇਦ ਕਤੇਬ ਪੁਰਾਨ ਮਤ ਅਉਰ ਕਹਾਵਨ ਕਤੇਬ ॥ ਹੱਟੋ ਹੱਟ ਵਿਕਾਸਨੀ ਹੋਸਨ ਅੰਤ ਨਖੇਦ ॥ ਘਰ ਘਰ ਨਾਮ ਵਿਕਾਸਨੀ ਕਿੰਗ ਮਰਦੰਗ ਵਗਾਇ ॥ ਅੱਗੇ ਕਉਡੀ ਨਾਲ ਹੈ ਈਵੇਂ ਅਬਿਰਥਾ ਜਾਇ ॥ ਸੁਣਹੁ ਇਮਾਮ ਕਰੀਮਦੀਨ ਸੱਚੀ ਰੱਬ ਕਲਾਮ ॥ ਦੋਜ਼ਕ ਦੁਨੀਆ ਕਾਰਨੇ ਰੋਟੀ ਨੂੰ ਹੈਰਾਨ ॥ ੫੦ ॥ ਸੁਆਲ ਇਮਾਮ ਕਰੀਮ ਦੀਨ ਸੂਰਾ ॥ ਕਹੇ ਇਮਾਮ ਕਰੀਮਦੀਨ ਸੱਚਾ ਦੇਹ ਸਨੇਹ ॥ ਜਿਸ ਬਿਧ ਕਾਇਮ ਹੋਇ ਤਨ ਸੋਈ ਅਮਲ ਕਹੇਇ ॥ ਕਾਇਮ ਹੋਇ ਕਿਆਮਤੀ ਜੁੱਸੇ ਖ਼ਾਕ ਨ ਖਾਇ ॥ ਖੁਲ੍ਹੇ ਨ ਜੁੱਸਾ ਤਿਸਦਾ ਫੇਰ ਨ ਆਵੈ ਜਾਇ ॥ ਕਉਣ ਇਬਾਦਤ ਰੱਬ ਦੀ ਜਿਤ ਕਾਇਮ ਹੋਵੇ ਰੂਹ ॥ ਫੇਰ ਨ ਫਿਰੇ ਚਉਰਾਸੀ ਬਹੁਤੀ ਹੋਇ ਨ ਧਰੂਹ ॥ ਕੇਹੀ ਸੂਰਤ ਰੱਬ ਦੀ ਕਿਸ ਬਿਧ ਲਾਈਐ ਧਿਆਨ ॥ ਕਿਸ ਬਿਧ ਚਿੱਲੇ ਸਾਧੀ-ਅਨ ਸੱਚਾ ਦੇਇ ਬਿਆਨ ॥ ਖ਼ਾਤਮ ਇਸ ਜ਼ਮਾਨ ਦਾ ਤੂੰ ਨਾਨਕ ਸ਼ਾਹ ਫ਼ਕੀਰ ॥ ਮੀਰਾਂ ਅੰਦਰਿ ਮੀਰ ਤੂੰ ਪੀਰਾਂ ਅੰਦਰ ਪੀਰ ॥ ਮੁਰਸ਼ਦ ਹਿੰਦੂ ਤੁਰਕ ਦਾ ਦੁਹਾਂ ਦਸਾਏ ਰਾਹ ॥ ਸੱਚ ਹਕੀਕਤ ਸੋਧਕੇ ਦੇਹੋ ਹੱਕ ਸਨਾਹਿ ॥ ੫੧ ॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੇ

ਰਾਹ ਸੱਚ ਸੁਣਹੁ ਇਮਾਮ ਕਰੀਮ॥ ਜੀਂ ਵਦਿਆਂ ਤੂੰ ਹੋਇ ਰਹੁ ਦੁਨੀਆ ਵਿੱਚ ਯਤੀਮ ॥ ਚਾਰੋਂ ਇਸ਼ਕ ਖ਼ੁਦਾਇ ਦੇ ਮਨ ਅੰਦਰ ਸੁਣ ਲਾਇ॥ ਇੱਕ ਹਿਕਾਨੀ ਇਸ਼ਕ ਹੈ ਹੱਕੋ ਹੱਕ ਕਮਾਇ॥ ਗੋਸ਼ਾ ਨਸ਼ੀਨੀ ਹੋਇ ਰਹੁ ਧਰਤੀ ਸ਼ੀਸ ਟਿਕਾਇ॥ ਕਰਹੁ ਇਬਾਦਤ ਰੱਬ ਦੀ ਚਿਲੇ ਬੈਠੋ ਜਾਇ ॥ ਦੂਜਾ ਇਸ਼ਕ ਸੱਚ ਬੰਦਗੀ ਬੁਰੇ ਭਲੇ ਸਭ ਤਿਆਗ॥ ਏਕਾ ਏਕੀ ਹੋਇ ਰਹੁ ਤਾਂ ਜਾਗਨ ਤੈਂਡੇ ਭਾਗ ॥ ਤੀਜਾ ਇਸ਼ਕ ਜ਼ਹੀਰ ਹੈ ਖਾਣ ਪੀਣ ਸਭ ਜਾਇ ॥ ਬੈਠਹੁ ਆਸਨ ਮਾਰ ਕਰ ਜੋਗ ਧਿਆਨੈ ਲਾਇ ॥ ਮਾਹਿਰ ਇੱਕ ਘਰ ਰੱਖ ਭਿੰਨ ਭਿੰਨ ਰਹਿਨ ਨ ਦੋਇ ॥ ਆਵਾਗਉਣ ਨ ਹੋਇ ਫਿਰ ਜੇ ਨਿਤ ਨਿਤ ਸਾਧੇ ਕੋਇ ॥ ਚਉਥਾ ਇਸ਼ਕ ਮਜਾਜ਼ ਹੈ ਜਿਉਂ ਦੀਵਹਿ ਜਲਹਿ ਪਤੰਗ ॥ ਗੁੱਝੀ ਆਤਸ਼ ਇਸ਼ਕ ਦੀ ਇਸ਼ਕ ਮੁਸ਼ਾਕਾ ਸੰਗ॥ ਚਾਰੋਂ ਇਸ਼ਕ ਮਹਬੂਬ ਦੇ ਰੱਬ ਜਿਸਨੋਂ ਆਣੇ ਰਾਸ ॥ ਜੋਗੀ ਭੋਗੀ ਆਸ਼ਕਾਂ ਪੂਰਨ ਹੋਵੈ ਆਸ॥ ਬਾਝੂ ਲੱਗੇ ਇਸ਼ਕ ਦੇ ਕੋਇ ਨ ਪਵੈ ਕਬੂਲ॥ ਇਸ਼ਕ ਲਗਾਈਐ ਰੱਬ ਸੋਂ ਜ਼ਾਹਰ ਥੀਏ ਰਸੂਲ ॥ ਜੇਹਾ ਇਸ਼ਕ ਕਮਾਈਐ ਤੇਹਾ ਆਵੈ ਰਾਸ॥ ਲੱਗਾ ਰਹੇ ਰੋਜ਼ੁ ਸ਼ਬ ਪੂਰਨ ਹੋਵਹਿ ਆਸ ॥ ਹੱਜੀ ਕਾਜ਼ੀ ਸੈਦ ਸਭ ਪੁੱਛਨ ਕਰ ਤਕਰਾਰ ॥ ਜਿਸ ਦੇ ਵੱਲ ਖ਼ੁਦਾਇ ਹੈ ਸੋ ਕਦੀ ਨ ਆਵੈ ਹਾਰ॥ ਹਾਜੀ ਕਾਜ਼ੀ ਹਾਰ ਕਰ ਨਿਵ ਨਿਵ ਕਰਨ ਸਲਾਮ ॥ ਕੁਝ ਨਾ ਚੱਲੈ ਕੂੜ ਦਾ ਉਪਰ ਸੱਚ ਕਲਾਮ॥ ਹੁੱਜਤ ਹੁੱਜਤ ਸ਼ਰੇ ਦੀ ਆਇ ਨ ਸੱਕੇ ਨੇੜ ॥ ਜਿਤੀ ਫ਼ਿਰਕੇ ਦੁਨੀ ਦੇ ਨਾਨਕ ਕੀਤੇ ਜ਼ੇਰ॥ ਸਬ ਮਜ਼ਹਬ ਮਨਸੂਖ਼ ਕਰ ਸੱਚਾ ਅਮਲ ਚਲਾਇ ॥ ਸਤਿਨਾਮ ਕਰਤਾਰ ਦਾ ਚਉ ਕੂੰਟੀ ਤਬਲ ਵਜਾਇ ॥ ਇੱਕੋ ਤੁਕਬਾ ਤਖ਼ਤ ਇੱਕ ਇੱਕਾ ਮੁਹਰ ਚਲਾਇ॥ ਇੱਕੋ ਹੀ ਪਾਤਸ਼ਾਹ ਜਗ ਕੂੜ ਨ ਰਹਿਸੀ ਕਾਇ ॥ ਰਹਿਨ ਨਾਹੀਂ ਮੈ ਕਾਨੜੇ ਗੋਰਾਂ ਮੜ੍ਹੀ ਫ਼ਨਾਹਿ॥ ਕਲ ਵਿਚ ਨਾਨਕ ਨਿਰਮਲਾ ਸੱਚਾ ਇੱਕ ਖ਼ੁਦਾਇ ॥ ੫੨ ॥ ਸੁਆਲ ਕਾਜ਼ੀ ਰੁਕਨਦੀਨ ਸੂਰਾ ॥ ਪਾਸ ਬੈਠਾ ਸੀ ਪੀਰ ਬਹਾਵੁੱਦੀਨ ਸ਼ਿਰ ਪੀਰਾਂ ਦੇ ਪੀਰ॥ ਸੁਣ ਗੱਲਾਂ ਖ਼ੁਦਾਇ ਦੀਆਂ ਹੋਇ ਰਹਿਆ ਦਿਲਗੀਰ ॥ ਰੁਕਨਲ ਕਹੇ ਮਖ਼ਦੂਮ ਜੀ ਸੁਣ ਨਾਨਕ ਦੀ ਤਦਬੀਰ ॥ ਕੀਤੇ ਸੀ ਮਨਸੂਖ਼ ਕਰ ਸਭ ਅਵਤਾਰ ਪੈਕੰਬਰ ਪੀਰ॥ ਰਾਮ ਰਹੀਮ ਨ ਮੰਨਈ ਕ੍ਰਿਸ਼ਨ ਕਰੀਮਾਂ ਦੋਇ॥ ਮੰਨੇ ਨ ਚਾਰੇਂ ਯਾਰ ਖਨਵਾਂਦੇ ਚਉਦਹ ਸੋਇ॥ ਚਾਰ ਕਤੇਬ ਨ ਮੰਨਈ ਬ੍ਰਹਮਾ ਬਿਸ਼ਨ ਮਹੇਸ਼॥ ਮੇਰ ਮਧਾਣ ਨ ਮੰਨਈ ਮੰਨੇ ਨ ਬਾਸ਼ਕ ਸ਼ੇਖ਼॥ ਰਾਮ ਰਹੀਮਾਂ ਇੱਕ ਹੈ ਕ੍ਰਿਸ਼ਨ ਨ ਕਰੀਮਾ ਏਕ ॥ ਏਕੋ ਨਬੀ ਰਸੂਲ ਹੈ ਚਾਰ ਇਸਹਾਬਾਂ ਏਕ ॥ ਇੱਕੋ ਹੀ ਖੱਟ ਵਾਟੜੇ ਚਉਦਹ ਬਲਨ ਚਰਾਗ਼ ॥ ਦੂਜਾ ਆਖਣ ਸ਼ੱਕ ਹੈ ਆਖਿਆ ਚੜ੍ਹਨ ਅਜਾਬ ॥ ਪੁੱਛਹੁ ਕਾ ਤਦਬੀਰ ਕਰ ਕਿਸ ਨੂੰ ਕਰੇ ਕਬੂਲ ॥ ਥੱਕੇ ਨਸੀਹਤਾਂ ਦੇਂਦਿਆਂ ਗੱਈਆਂ ਸੁ ਸੱਭੇ ਭੂਲ ॥ ੫੩ ॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੇ ਮਖ਼ਦੂਮ ਜੀ ਸੱਚਾ ਸ਼ਬਦ ਪਛਾਣ ॥ ਆਪੇ ਹੀ ਤੁਮ ਦੋਇ ਕਹੋ ਆਪੇ ਇੱਕ ਬਖਾਨ ॥ ਜੇ ਦੂਜਾ ਆਖਣ ਸ਼ੱਕ ਹੈ ਤੁਸਾਂ ਕਿਉਂ ਜਾਤੋ ਦੋਇ॥ ਹਿੰਦੂ ਕਹੋ ਨਪਾਕ ਹੈ ਦੋਜ਼ਕ ਜਾਏ ਸੋਇ ॥ ਨਾਮ ਨ ਲੈਂਦੇ ਰਾਮ ਦਾ ਕਿਸ਼ਨ ਕਹੋ ਫ਼ਿਰਊਨ॥ ਕਹਿੰਦੇ ਅੱਲਹ ਰਸੂਲ ਹੇ ਹੋਰ ਨ ਪੂਜਹੁ ਮੂਲ ॥ ਤੁਰਕ ਨ

ਜਪਦੇ ਰਾਮ ਨੂੰ ਹਿੰਦੂ ਨ ਜਪਹਿ ਰਸੂਲ॥ਫਿਨਕਾ ਹਿੰਦੂ ਤੁਰਕ ਦਾ ਇਸ ਬਿਧ ਮੰਨਹੁ ਨ ਮੂਲ॥ ਆਖੇ ਨਾਨਕ ਸੱਚ ਸੁਣ ਮਖ਼ਦੂਮ ਬਹਾਵਦੀ ਸ਼ਾਹ॥ਕੀਤੇ ਰਊਂ ਮਨਸੂਖ਼ ਸਭ ਸੱਚੀ ਰੱਖ ਪਨਾਹ॥ ਰਾਮ ਰਸੂਲਾਂ ਕੇਤੜੇ ਕਿਸ਼ਨ ਕਰੀਮਅਲੋਇ॥ਅਵਤਾਰਾਂ ਪੈਗ਼ੰਬਰਾਂ ਪੀਰਾਂ ਅੰਤ ਨ ਕੋਇ॥ਯਾਰ ਇਸਹਾਬ ਖ਼ਾਨ ਵਾਦੜੇ ਬੇਦ ਕਤੇਬ ਬੀਚਾਰ॥ ਮੇਰ ਮਧਾਣੇ ਬਾਸ਼ਕਾਂ ਸ਼ੇਸ਼ਾਂ ਅੰਤ ਨ ਪਾਰ॥ਮਰ ਮਰ ਜੰਮਨ ਕੇਤੜੇ ਬ੍ਰਹਮਾ ਬਿਸ਼ਨ ਮਹਾਂਦੇਵ॥ ਇੱਕੋ ਸੱਚ ਖ਼ੁਦਾਇ ਹੈ ਹੋਰ ਦਰੋਗ਼ੀ ਭੇਵ॥ ਗਊ ਸੂਰ ਦੁਇ ਇੱਕ ਕਰ ਇੱਕ ਪਛਾਣੇ ਸੋਇ॥ਹਿੰਦੂ ਮੁਸਲਮਾਨ ਦੇ ਮਜ਼ਹਬ ਉਠਾਵੇ ਦੋਇ॥ਦਾਵਾ ਹਿੰਦੂ ਤੁਰਕ ਦਾ ਮਨ ਤੇ ਰਖਹੁ ਨ ਮੂਲ॥ਸਚ ਨਸੀਹਤ ਯਾਦ ਕਰ ਦਰਗਹ ਪਵੈ ਕਬੂਲ॥ਸਾਹਿਬ ਖ਼ੁਦ ਫ਼ਰਮਾਇਆ ਲਿਖਿਆ ਵਿੱਚ ਕਿਤਾਬ॥ਮਰ ਜੰਮਨ ਮਨਸੂਖ਼ ਹੈਨ ਮੰਨਿਆਂ ਚੜ੍ਹਨ ਅਜ਼ਾਬ॥ ॥ਕੁਦਰਤ ਕਈ ਅਸੰਖ ਹੈ ਇਕ ਕਾਦਰ ਨਿਆਰਾ ਆਪ॥ ਕਾਦਰ ਕੁਦਰਤ ਬਾਹਰਾ ਸਭ ਜਪਦੀ ਤਿਸਦੇ ਜਾਪ॥ ਕੁਦਰਤ ਬੰਦੇ ਰੱਬ ਦੇ ਹੁਕਮੀ ਆਵਹਿ ਜਾਹਿ॥ ਬਰਗ ਜਿਵੇਂ ਨਬਾਤ ਦੇ ਤ੍ਰੁਟ ਤ੍ਰੁਟ ਫੇਰ ਜਮਾਇ॥ਓਹੋ ਜੇਹੀਆਂ ਸੂਰਤਾਂ ਉਹੋ ਜੇਹੇ ਨਾਂਵ॥ ਕੂੜ ਪਸਾਰਾ ਖ਼ਲਕ ਦਾ ਉਜੜ ਵੱਸਾਏ ਗਾਂਵ॥ ਓਹੋ ਫੇਰ ਨ ਆਵਨੀ ਸਭ ਜਪਹਿ ਜਿਨਾਂ ਦੇ ਨਾਇ॥ ਭਰਮੇ ਭੁੱਲਾ ਆਦਮੀ ਮਰ ਜੰਮਨ ਆਵਹਿ ਜਾਹਿ॥ ਜੈਸਾ ਮੋਤੀ ਓਸ ਦਾ ਤੈਸਾ ਆਲਮ ਜਾਣ॥ ਮੋਆ ਕੰਮ ਨ ਆਵਈ ਦੱਬ ਗੋਰੀਂ ਸੜਹਿ ਮਸਾਣ॥ ਮਿੱਟੀ ਗੋਰ ਮਸਾਣ ਦੀ ਫਿਰ ਆਵੈ ਹੱਥ ਕੁੰਭਾਰ॥ ਭਾਂਡੇ ਇੱਟਾਂ ਬਹੁ ਬਿਧੀ ਘੜ ਘੜ ਧਰਹਿ ਸਵਾਰ॥ਫਿਰ ਖਾਵਨ ਅਗਨਿ ਅਗਣਤੀ ਜਲ ਬਲ ਕਰਨ ਪੁਕਾਰ॥ ਹਿੰਦੂ ਮੁਸਲਮਾਨ ਦੁਇ ਫਿਰ ਲਹੇ ਨ ਤਿਨਾਂ ਸਾਰ॥੫੨॥ ਸੁਆਲ ਪੀਰ ਬਹਾਵੁੱਦੀਨ ਗ਼ਉਸ ਸੂਰਾ ॥ ਆਖੀ ਗ਼ਉਸ ਬਹਾਵਦੀਨ ਸੁਣਹੁ ਨਾਨਕ ਸ਼ਾਹ॥ ਕਉਣ ਨਮੂਨਾ ਰੂਹ ਦਾ ਰਹਿੰਦਾ ਕੇਹੜੀ ਜਾਇ॥ਰੂਹੇ ਦੀ ਕੀ ਜ਼ਾਤ ਹੈ ਕਉਣ ਸਫ਼ਾਤ ਕਹਾਇ ॥ਆਯਾ ਕਿਸ ਮੁਕਾਮ ਤੇ ਗਇਆ ਕਿੱਥੇ ਜਾਇ ਸਮਾਇ॥ ਜੋ ਸ਼ੱਕ ਉਤਾਰੇ ਦਿਲੇ ਦਾ ਸੋਈ ਅੱਵਲ ਫ਼ਕੀਰ॥ ਸੱਚੇ ਰਾਹ ਚਲੰਦਿਆਂ ਕਦੇ ਨ ਹੋਨ ਜ਼ਹੀਰ॥ ਹਉਂ ਜੋਇੰਦਾ ਸੱਚ ਦਾ ਡਿਠੋ ਸ਼ੱਕ ਉਠਾਇ॥ ਪੀਰ ਕਹੇ ਸੁਣ ਨਾਨਕਾ ਮਨ ਦਾ ਸ਼ੱਕ ਚੁਕਾਇ॥ ੫੩॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹ ਪੀਰ ਬਹਾਵਦੀਨ ਆਖੀ ਨਾਨਕ ਸ਼ਾਹ॥ ਨਾਹਿ ਨਮੂਨਾ ਰੂਹ ਦਾ ਰਹੇ ਨ ਕਿਸਹੀ ਜਾਇ॥ ਜ਼ਾਤ ਸਫ਼ਾਤੋਂ ਬਾਹਰਾ ਰੰਗ ਰੂਪ ਨਹੀਂ ਕੋਇ॥ ਕਰੇ ਅਵਾਜ਼ ਗ਼ੈਬਦਾਨ ਦਰੀ ਪਵੈ ਨ ਸੋਇ॥ ਆਯਾ ਗ਼ੈਬ ਮੁਕਾਮ ਤੇ ਫਿਰ ਗ਼ੈਬੀਂ ਜਾਇ ਸਮਾਇ॥ ਲਖ ਚਉਰਾਸੀ ਜੁੱਸੜੇ ਪਹਿਰੇ ਖੁਸ਼ੀ ਰਜ਼ਾਇ॥ ਇਕਸੇ ਇਕਸੇ ਜੁੱਸੜੇ ਕਈ ਅਸੰਖਾਂ ਰੂਹ॥ ਹੋਇ ਇਕੱਠੇ ਆਪ ਵਿਚ ਕਰਨ ਅਵਾਜ਼ਾ ਹੂਹ॥ਰੂਹ ਖ਼ੁਦਾਇ ਨ ਭੇਦ ਕਰ ਇੱਕਾ ਜ਼ਾਤ ਸਫ਼ਾਤ॥ਪੰਜੇ ਮਿਲਨ ਖ਼ਸੀਹਤ ਸਾਜ ਦਿਖਾਈ ਜ਼ਾਤ॥ਜ਼ਾਤ ਸਫ਼ਾਤ ਕਹਾਇਕੇ ਪਾਈਂ ਪੜੇ ਜ਼ੰਜੀਰ॥ਜੁੱਸਾ ਪਕੜਿਆ ਜੁੱਸਿਆਂ ਖਪ ਖਪ ਹੋਇ ਜਹੀਰ॥ ਰੂਹ ਬੰਧਾਯਾ ਆਪ ਕੂ ਕੂੜੀ ਦੁਨੀਆਂ ਲੱਗ॥ ਜ਼ਾਤ ਸਫ਼ਾਤ ਖ਼ੁਦਾਇ ਦੀ ਨਾਉਂ ਧਰਾਯਾ ਠੱਗ॥ ਠਗ ਠੱਗੇ ਮਿਲ ਠੱਗ ਨੇਂ ਦੂਜਾ ਨਾਉਂ ਰਖਾਇ॥ ਦੂਜੀ ਕੁਦਰਤ

ਕੂੜ ਹੈ ਸੱਚਾ ਇੱਕ ਖ਼ੁਦਾਇ॥ ਆਪ ਭੁਲਾਇਆ ਦੁਨੀ ਲਗ ਹਮਾਂ ਸ਼ਮਾ ਧਰ ਨਾਇ॥ਜਦ ਰੂਹ ਜੁਦਾ ਹੋਇ ਤਨ ਤੇ ਨਾਉਂ ਠਾਉਂ ਕਛ ਨਾਹਿ॥ ਸੱਭਾ ਕੁਦਰਤ ਰੱਬ ਦੀ ਅਰਬਾਨਾਸਰ ਮਾਹਿ॥ ਅਰਬਾਨਾਸਰੋਂ ਬਾਹਰਾ ਇੱਕੋ ਆਪ ਅਲਾਹਿ॥ ਕਰੇ ਰਿਆਜ਼ਤ ਬੰਦਗੀ ਜਾਣੈ ਆਪਨਾ ਆਪ ॥ਜਿਨਾਂ ਆਪ ਪਛਾਣਿਆਂ ਤਿਨਾਂ ਪੁੰਨ ਨ ਪਾਪ॥ ਆਖੇ ਨਾਨਕ ਹਿੰਦਗੀ ਸੁਣਹੁ ਬਹਾਵਦੀਨ ਪੀਰ ॥ ਪਾਵਹੁ ਰਾਹਿ ਖ਼ੁਦਾਇ ਦਾ ਕਦੇ ਨ ਹੋਇ ਜ਼ਹੀਰ॥੫੬॥ ਸੁਆਲ ਮਖ਼ਦੂਮ ਬਹਾਵਦੀਨ ਸੂਰਾ ॥ ਆਖੇ ਪੀਰ ਬਹਾਵਦੀਨ ਸੁਣਹੁ ਨਾਨਕ ਪੀਰ॥ ਆਦਮ ਹੱਵਾ ਰਬ ਸਿਰਜਿਆ ਕਹੁ ਸੱਚੀ ਤਦਬੀਰ॥ ਖ਼ਾਕ ਨਿਮਾਣੀ ਅੰਧਲੀ ਕਿਉਂ ਕਰ ਭਈ ਖ਼ਬੀਰ॥ ਸੂਰਤ ਹੋਈ ਖ਼ਾਕ ਤੇ ਕਰੇ ਅਵਾਜ਼ ਕਬੀਰ॥ ਸਹਿੰਸ ਅਠਾਰਹ ਆਲਮਾ ਗੂਨਾ ਗੂਨ ਸਰੀਰ॥ ਏਹ ਹਕੀਕਤ ਗ਼ੈਬ ਦੀ ਕਹੇ ਸੁਆਲ ਫ਼ਕੀਰ॥ ੫੭॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹੁ ਮਖ਼ਦੂਮ ਬਹਾਵਦੀਨ ਨਾਨਕ ਕਹੇ ਫ਼ਕੀਰ॥ ਅਰਬਾਨਾਸਰ ਮੇਲ ਕਰ ਖ਼ਲਕ ਕੀਆ ਖ਼ੰਬੀਰ॥ਦਾਨਾ ਭਇਆ ਖ਼ਬੀਰ ਤੇ ਸੁਣ ਸਾਚੀ ਤਦਬੀਰ ॥ ਇੱਕਤ ਦਾਣੇ ਲਖ ਹੋਹਿ ਗੂਨਾ ਗੂਨ ਸਰੀਰ॥ ਅੰਨੋਂ ਭਇਆ ਖ਼ਬੀਰ ਫਿਰ ਨੁਤਫ਼ੇ ਭਏ ਬਹੁ ਰੰਗ॥ ਇਕ ਦਾਣੇ ਕੀਮਤ ਨਾ ਪਵੈ ਰੰਗਾ ਰੰਗੀ ਅੰਨ॥ ਸਹਿਸ੍ਰ ਅਠਾਰਹ ਆਲਮਾ ਨੁਤਫ਼ੇ ਹੀ ਤੇ ਕੀਨ॥ ਸਭ ਤੇ ਊਪਰ ਆਦਮੀ ਜਾਣੇ ਦੀਨ ਬਦੀਨ॥ ਅਰਬਾਨਾਸਰ ਹੋਇ ਫਿਰ ਜੇ ਮਰ ਥੀਵੇ ਖ਼ਾਕ॥ਖ਼ਾਕੀ ਆਬੀ ਨਪਾਕ ਹੋਇ ਬਾਦੀ ਨਾਰੀ ਪਾਕ ॥ ਜਾ ਹੋਨ ਇਲਾਹਦੋ ਆਪ ਤੇ ਕਰਹਿ ਨ ਫੇਰ ਅਵਾਜ਼ ॥ ਤਾਰਾਂ ਢਿਲੀਆਂ ਜੋ ਥੀਵਨ ਫਿਰ ਸ਼ਬਦ ਨ ਕਰੇ ਰਬਾਬ ॥ ਕਲਾ ਬਣਾਈ ਗ਼ੈਬ ਦੀ ਗ਼ੈਬੀ ਹੋਇ ਸੁ ਪਾਇ॥ ਇਕੋ ਤਾ ਜਾਣੈ ਕੁਤਬ ਗ਼ਉਂਸ ਇਕੈ ਜਾਣੈ ਆਪ ਖ਼ੁਦਾਇ ॥ ਸੁਣ ਮਖ਼ਦੂਮ ਬਹਾਵਦੀਨ ਇਹੁ ਅੱਲਾ ਦੀ ਖੇਲ॥ ਆਪੇ ਆਪ ਵਿਛੋੜਦਾ ਫਿਰ ਆਪ ਕਰਾਏ ਮੇਲ॥ ੫੮ ॥

ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵਦੀਨ ਜੁੱਸੇ ਕੇਤੇ ਰੂਹ ॥ ਕਿਉਂ ਕਰ ਥੀਆ ਅਵਾਜੜਾ ਮਿਲ ਰੂਹ ਪੁਕਾਰਨ ਹੂਹ ॥ ਕਿੱਥੋਂ ਉਪਜੀਆਂ ਦਾਨਸ਼ੀਂ ਕਿੱਥੇ ਜਾਇ ਸਮਾਇ॥ ਬੋਲਣਹਾਰਾ ਕਉਣ ਸੀ ਇਹ ਗ਼ੈਬੀ ਮਿਰ ਡਸਾਇ॥ਆਬੀ ਸੀ ਕੇ ਖ਼ਾਕ ਸੀ ਬਾਦੀ ਸੀ ਕੇ ਨਾਰ ॥ ਚਹੁਆਂ ਵਿਚਹੁ ਕਉਣ ਸੀ ਦੇਹੋ ਸੱਚ ਵੀਚਾਰ॥ ਜੇ ਸੂਰਤ ਬੰਨ੍ਹ ਦਿਖਾਂਇਦਾ ਕਰਦਾ ਬਹੁਤ ਪਸਾਰ॥ ਹੋਂਦਾ ਜਬੈ ਨਪੈਦ ਰੂਹ ਕਿਛ ਦਿੱਸੇ ਨ ਅਸਰ ਅਸਾਰ॥ ਕੂੜ੍ਹ ਸੀ ਕੂੜ੍ਹ ਨਾਇਸੀ ਇਸਦਾ ਦੇਇ ਬਿਆਨ॥ ਦੇਹ ਹਕੀਕਤ ਸੱਚ ਦੀ ਕੀਜੈ ਪਰਗਟ ਜਹਾਨ॥ ੫੯॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਣੋ ਪੀਰ ਬਹਾਵਦੀਨ ਪੰਜ ਖ਼ਸੀਅਤ ਰੂਹ ॥ ਪੰਜੋ ਪੰਜੇ ਪੰਜਵੀਂ ਸਭ ਮਿਲ ਪੁਕਾਰਨ ਹੂਹ॥ਪੰਜ ਮਿਲ ਉਪਜੀਆਂ ਦਾਨਸ਼ੀਂ ਫਿਰ ਪੰਜਾਂ ਮਾਹਿ ਸਮਾਇ ॥ ਬੋਲਣਹਾਰਾ ਜਗਤ ਗੁਰ ਸੂਰਤ ਬਾਦ ਹਵਾਇ ॥ ਗ਼ੈਬੀ ਪੰਜ ਫ਼ਰੇਸ਼ਤੇ ਮਿਲਕਰ ਕਰਨ ਅਵਾਜ॥ ਮੁੜਿਆ ਪਖਾਵਜ ਚੰਮ ਦਾ ਇਹ ਰੱਬ ਬਣਾਯਾ ਸਾਜ॥ ਆਪੇ ਇੱਕੋ ਰਵਿ ਰਹਿਆ ਜੀਅ ਜੰਤ ਸਭ ਮਾਹਿ॥ ਹੋਰ ਸ਼ਰੀਕ ਨ ਦੂਸਰਾ ਇੱਕੋ ਇੱਕ ਅਲਾਹਿ ॥ਚਾਰੋਂ ਯਾਰ ਮੁਸੱਲਮੀ

ਰਹੇ ਅੱਲਹ ਦੇ ਨਾਲ॥ ਭੁੱਲੇ ਦੁਨੀ ਖ਼ੁਦੀ ਲਗ ਨਾਲ ਖ਼ਰਾਬ ਜ਼ਵਾਲ॥ ਖ਼ਾਕੀ ਆਬੀ ਆਤਸ਼ੀ ਬਾਦੀ ਚਾਰ ਕੁਤਬ॥ ਏਹਾ ਯਾਰ ਖ਼ੁਦਾਇ ਦੇ ਆਪ ਪੈਕੰਬਰ ਰੱਬ॥ ਕਾਇਮ ਚਾਰੋਂ ਤਰਫ਼ ਦੇ ਕੀਤੇ ਚਾਰ ਕੁਤਬ॥ ਚਾਰੋਂ ਥੰਮੇ ਅਰਸ਼ ਦੇ ਰਲਦੇ ਮੂਲ ਨ ਕਦ॥ ਕਾਇਮ ਕੁਰਸੀ ਅਰਸ਼ ਹੈ ਕਾਇਮ ਇੱਕ ਖ਼ੁਦਾਇ॥ ਪੰਜੇ ਕਾਇਮ ਹੈਂ ਸਦਾ ਹੋਰ ਨ ਕਾਇਮ ਜਾਇ॥ ਜੋ ਆਯਾ ਸੋ ਜਾਇ ਸੀ ਜੋ ਗਇਆ ਫਿਰ ਆਇ॥ ਅਗਲਾ ਸਾਂਗ ਉਤਾਰ ਕੇ ਫਿਰ ਆਵੇ ਹੋਰ ਬਣਾਇ॥ ਕਿਸ ਕੀ ਮਾਈ ਬਾਪ ਕਿਸ ਕਿਸ ਕਾ ਪੂਤ ਕਹਾਇ॥ ਕਿਸ ਕੀ ਜੋਰੂ ਧੀਅ ਕਿਸ ਸਭ ਕੂੜੈ ਕੀਏ ਪਸਾਉ॥ ਜੀਂਵਦਿਆਂ ਸਭ ਦਿੱਸਦੀ ਮੋਇਆਂ ਦਿੱਸੇ ਨਾ ਕੋਇ॥ ਨਾਨਕ ਬਾਜ਼ੀ ਕੂੜ ਦੀ ਆਖ਼ਰ ਕੂੜੀ ਹੋਇ॥ ੯੦॥ ਸੁਆਲ ਪੀਰ ਬਹਾਵਦੀਨ ਸੂਰਾ ॥ ਆਖੇ ਪੀਰ ਬਹਾਵਦੀਨ ਸੁਣਹੋ ਨਾਨਕ ਸ਼ਾਹ॥ ਕੇਹੀ ਸੂਰਤ ਰੱਬ ਦੀ ਰਹਿੰਦੇ ਕੇਹੜੀ ਜਾਇ॥ ਖਾਣਾ ਕਉਣ ਖ਼ੁਦਾਇ ਦਾ ਪਹਿਰੇ ਕਉਣ ਪੁਸ਼ਾਕ॥ ਕਉਣ ਸ਼ਰੀਕ ਖ਼ੁਦਾਇ ਦਾ ਸੱਚ ਹਕੀਕਤ ਆਖ॥ ਹਿੰਦੂ ਮੁਸਲਮਾਨ ਵਿੱਚ ਕਉਣ ਨਜ਼ੀਕ ਖ਼ੁਦਾਇ॥ ਦੋਨੋਂ ਮਜ਼ਹਬ ਸੋਧ ਕੇ ਸੱਚਾ ਇੱਕ ਦਿਖਾਇ॥ ੯੧॥

ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹੋ ਪੀਰ ਬਹਾਵਦੀਨ ਆਖੀ ਨਾਨਕ ਸ਼ਾਹ॥ ਸੱਚੀ ਸੂਰਤ ਰੱਬ ਦੀ ਰਹਿੰਦਾ ਸੱਚੀ ਜਾਇ॥ ਸਾਚਾ ਖਾਣਾ ਰੱਬ ਦਾ ਪਹਿਰੇ ਸੱਚ ਪੁਸ਼ਾਕ॥ ਇੱਕੋ ਇੱਕ ਖ਼ੁਦਾਇ ਹੈ ਹੋਰ ਸ਼ਰੀਕ ਨ ਸਾਕ॥ ਹਿੰਦੂ ਮੁਸਲਮਾਨ ਦੁਇ ਦਰਗਹ ਲੈਨ ਸਜ਼ਾਇ॥ ਮਜ਼ਹਬ ਦੁਇ ਮਨਸੂਖ਼ ਹੈਂ ਦਿੱਸੀਦੇ ਗੁਮਰਾਹਿ॥ ਸੋਈ ਸ਼ਰੀਕ ਖ਼ੁਦਾਇ ਦਾ ਜਾਕੀ ਜਨਮ ਨ ਜ਼ਾਤ॥ ਬੇਦ ਕਤੇਬੋਂ ਬਾਹਰਾ ਅਨਹਦ ਸ਼ਬਦ ਅਲਾਤ॥ ੯੨॥ ਸੁਆਲ ਪੀਰ ਬਹਾਵੁਦੀਨ ਸੂਰਾ ॥ ਆਖੇ ਪੀਰ ਬਹਾਵਦੀਨ ਸੁਣਹੋ ਨਾਨਕ ਸ਼ਾਹ॥ ਹਿੰਦੂ ਮੁਸਲਮਾਨ ਦੁਇ ਦਿੱਤੇ ਨੀ ਮੁੱਢਹੁ ਉਠਾਇ॥ ਤੀਜਾ ਮਜ਼ਹਬ ਕਉਣ ਹੈ ਜੋ ਤੁਹਿ ਕੀਤਾ ਤਹਕੀਕ॥ ਏਹ ਹਕੀਕਤ ਸੱਚ ਕਹੁ ਨਾਹਿ ਤਾਂ ਲਗਦੀ ਲੀਕ॥ ਹਿੰਦੂ ਮੁਸਲਮਾਨ ਦੁਇ ਬਾਵੇ ਆਦਮ ਦੇ ਫ਼ਰਜ਼ੰਦ॥ ਤੁਹਿ ਕਿਉਂ ਰੱਦੇ ਨਾਨਕਾ ਸੱਚ ਕਹੋ ਇਹ ਪੰਦ॥ ਹਾਰਿਆ ਕਾਜ਼ੀ ਰੁਕਨਦੀਨ ਹਾਰਿਆ ਸ਼ਾਹ ਕਰੀਮ॥ ਹਾਰਿਆ ਹਾਜ਼ੀ ਹੱਜ ਕਰ ਪੜ੍ਹ ਗੁੜ੍ਹ ਭਏ ਯਤੀਮ॥ ਹਉਂ ਪੁਛਦਾ ਪੀਰ ਬਹਾਵਦੀਨ ਮੁਲਤਾਨੇ ਦਾ ਪੀਰ॥ ਹਿੰਦੂ ਮੁਸਲਮਾਨ ਦੀ ਕਰ ਸੱਚੀ ਤਦਬੀਰ॥ ੯੩॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੀ ਨਾਨਕ ਸ਼ਾਹ ਸੱਚ ਸੁਣਹੁ ਬਹਾਵਦੀਨ ਪੀਰ॥ ਹਿੰਦੂ ਮੁਸਲਮਾਨ ਦੁਇ ਸਰ ਗੁਮ ਬੀ ਜ਼ਹੀਰ॥ ਤੀਜਾ ਮਜ਼ਹਬ ਪਾਕ ਹੈ ਨੇਕ ਬਦ ਤੇ ਦੂਰ॥ ਭਲੇ ਬੁਰੇ ਦਰਗਾਹ ਵਿਚ ਵਜ਼ਨ ਨਾ ਮਿਲਦੇ ਦੂਰ॥ ਭਲਾ ਭਲਿਆਈ ਗਰਬਿਆ ਮੋ ਸਮ ਅਵਰ ਨ ਕੋਇ॥ ਬੁਰਾ ਬੁਰਿਆਈ ਸਹਿਮਿਆ ਨੀਚ ਕਰਮ ਬਹਿ ਰੋਇ॥ ਦੋਵੇਂ ਰਹੇ ਜਹਾਨ ਵਿਚ ਧੁਰ ਨਾ ਪਹੁਤੇ ਜਾਇ॥ ਨਾਨਕ ਕਹੇ ਬਹਾਵਦੀਨ ਹਉਮੈ ਰੱਖੈ ਅੜਾਇ॥ ਤੀਜਾ ਮਜ਼ਹਬ ਸੱਚ ਹੈ ਮਾਰ ਮੱਤੀਂ ਮਨਮਾਰ॥ ਨੇਕ ਬਦ ਦੁਇ ਰਾਹ ਛੱਡ ਹਰਦਮ ਖ਼ਾਲਕ ਸਾਰ॥ ਨੇਕ ਬਦ ਦੁਇ ਗਾਡੜੇ ਚਲਦੇ ਗਾਡੀ ਰਾਹ॥ ਦੋਨੋਂ ਫਾਥੇ ਰਾਹ ਵਿਚ ਛੁੱਟੇ ਜਾਨ ਅਲਾਹਿ॥ ਲੀਹੇ ਲੀਹ ਗਾਡੀ ਚਲੇ ਲੀਹੇ

ਚਲਨ ਕਪੂਤ ॥ਤੀਨੋਂ ਲੀਹੇ ਨਾ ਚਲਨ ਸਿੰਘਸੂਰਮਾ ਸਪੂਤ ॥ ਹਿੰਦੂ ਮੁਸਲਮਾਨ ਦੁਇ ਬਾਬੇ ਆਦਮ ਦੇ ਫ਼ਰਜ਼ੰਦ॥ਲੜਦੇ ਹੱਦਾਂ ਬੰਨ੍ਹਕਰ ਸੱਚਭੁਲਾਇਨ ਪੰਦ ॥ ਦਰਗਹ ਓੜ ਨ ਪਾਇਨੀ ਜੋ ਕਰਦੇ ਦਾਵੇ ਕੂੜ ॥ ਦਾਵਾ ਰਾਮ ਰਹੀਮ ਕਰ ਲੜ ਮਰਦੇ ਹੋਂਦੇ ਕੂੜ॥ ਜਿਚਰਰੂਹ ਮਕਾਨ ਤੇ ਜੁੱਸਾ ਸਾਬਤ ਨਾਲ॥ਤਦਬੀਰਾਂਬਹੁਬਿਧ ਕਰੇ ਮਰਦਿਆਂ ਚਲਹਿ ਨ ਨਾਲ ॥ ਫਿਰੇ ਚੌਰਾਸੀ ਭ੍ਰਮਦਾਹੋਇ ਨਿਮਾਣਾ ਰੂਹ ॥ ਕੋਇ ਨ ਪੁੱਛੇ ਬਾਤੜੀ ਵਾਂਗ ਪਿੜੀਂਦਾ ਰੂਇ ॥ ਜਿਤਨੇ ਯਾਰ ਮੁਹੱਬਤੀ ਖਾਣ ਪੀਣ ਦੇ ਮਿਤ ॥ ਮੋਇਆ ਦੇਖਨ ਰੂਹ ਕੂੰ ਫੇਰ ਨ ਲਾਇਨ ਚਿੱਤ। ਮਿਲਦੇ ਆਇ ਮੁਹੱਬਤੀ ਦਾਮ ਕਾਮ ਕੇ ਯਾਰ ॥ ਭਾਈ ਸਕੇ ਪਰੀਤਮੀ ਭਾਇ ਭਤੀਜ ਹਜ਼ਾਰ ॥ ਮਾਂਪਿਉ ਨਾਨੇ ਨਾਨੀਆਂ ਚਾਚੇ ਤਾਏ ਮਿੱਤ॥ਮਾਮੇ ਤੇ ਮਾਮਾਣੀਆਂ ਫੁੱਫੀ ਫੁੱਫੜਨਿੱਤ॥ਦਾਦੀ ਦਾਦੇ ਦੇਵਰੇ ਜਿਠਾਣ ਦਿਰਾਣੀਆਂ ਪਾਰ॥ ਅੰਤਨਸਾਥੀ ਕੋਇ ਨਾਭੱਜਨ ਹੋਇ ਬਿਚਾਰ॥ ਕੁੜਮ ਧੁੜਮਬਹੁਭਾਤੀਆਂ ਬਹਿ ਬਹਿ ਕਰਨ ਬੀਚਾਰ॥ ਕੱਚੇ ਸਾਕ ਕੁਸੰਗੜੀ ਮੋਇਆਂ ਲਹਿਨ ਨ ਸਾਰ ॥ ਦੁਨੀਆਂ ਵੇਖ ਕੁਸੰਗ ਸਭ ਤਜਹੁ ਬਹਾਵਦੀਨ ਪੀਰ॥ਜਿਨਾਂ ਪਨਾਹ ਖ਼ੁਦਾਇ ਦੀ ਸੇ ਕਦੇ ਨ ਹੋਇ ਜ਼ਹੀਰ॥ ਦੁਨੀਆਵੀ ਸਭਸਾਹਿਬੀ ਜਸਭੀਦੁਨੀਆ ਮਾਹਿ॥ਚਲਿਆ ਰੂਹ ਇਕੱਲੜੀ ਜੁੱਲੇ ਪੁਛੇਂਦਾਰਾਹਿ॥ ਫਿਰ ਆਵੈ ਵਿੱਚ ਚਉਰਾਸੀਏ ਕਰਕੇ ਰੂਪ ਅਨੇਕ॥ ਲੱਖ ਅਸੰਖਾ ਰੂਪ ਕਰ ਲੱਖਅਸੰਖਾ ਭੇਖ ॥ ਜਿਚਰ ਰੂਹ ਨਕਾਇਮਾ ਤਿਚਰ ਟਿਕੈ ਨਾ ਠਉਰ॥ ਜੇਹੋਵੈ ਕਾਇਮ ਜੁੱਸੜਾਂ ਮਿਟੈ ਚਉਰਾਸੀ ਦਉੜ॥ ਹਾਰਿਆ ਦਾਨਸ਼ਮੰਦ ਸਭ ਹਾਰਿਆ ਬਹਾਵਦੀਨ ਪੀਰ ॥ਜਿੱਤੇ ਨਾਨਕ ਸ਼ਾਹ ਸਭ ਕਰ ਸਚ ਸ਼ਬਦ ਪਰ ਧੀਰ ॥ ਆਖ਼ਰੀ ਇਸ ਜ਼ਮਾਨ ਦੇ ਨਾਨਕ ਸ਼ਾਹ ਫ਼ਕੀਰ ॥ ਮਾਰਿਆ ਸਿੱਕਾ ਸੱਚ ਦਾ ਸਿਰ ਪੀਰਾਂ ਦੇ ਪੀਰ ॥ ੬੩ ॥

ਸੁਆਲ ਪੀਰ ਬਹਾਵਦੀਨ ਸੂਰਾ

॥ ਆਖੇ ਪੀਰ ਬਹਾਵਦੀਨ ਨਾਨਕ ਸੱਚ ਅਲਾਇ॥ਖ਼ਤਰਾਰਹਿੰਦਾ ਰਾਤ ਦਿਹ ਕਰ ਮਸਲਾ ਸੱਚ ਸੁਣਾਇ ॥ ਕੌਣ ਨਬੂਦ ਜਹਾਨ ਵਿਚ ਹਯਲ ਕਾਇਮ ਕਉਣ ॥ ਜੋ ਇਹ ਹਕੀਕਤ ਦੱਸ ਦੇਇ ਹਉਂ ਸੁਨਰਾਵੇਂ ਤਉਨ॥ਇਹਹਕੀਕਤ ਹੱਕਦੀ ਦੇਹੋ ਸਭ ਬੁਝਾਇ ॥ ਕਾਦਰ ਮੂਲ ਨ ਦਿਸਨੀ ਸਭ ਕੁਦਰਤ ਭਰਮ ਭੁਲਾਇ॥ਕਾਇਮਕਉਣ ਇਬਾਦਤੀਹੋਵੈ ਜੁੱਸਾ ਪਉਨ॥ ਹਮਰੀ ਦਾਤ ਸਦਾ ਸੱਚਖ਼ਬਰ ਸੁਣਾਇ ਜਉਣ ॥ ੬੪ ॥

ਜਵਾਬ ਨਾਨਕ ਸ਼ਾਹ ਸੂਰਾ

॥ ਸੁਣਹੁ ਪੀਰ ਬਹਾਵਦੀਨ ਆਖੀ ਨਾਨਕ ਸ਼ਾਹ ॥ਰੱਖਿਆ ਸਿਰ ਪੁਸ਼ੀਦੜਾ ਸੁਣੀ ਸੱਚ ਸਨਾਇ॥ਜੁੱਸੇਨਾਬੂਦ ਜਹਾਨ ਵਿਚ ਹਯਲ ਕਾਇਮ ਹੂਹ॥ਰੂਹ ਛਡੇ ਜਬ ਜੁੱਸਿਆਂ ਮਿਟਿਆ ਅਵਾਜ਼ਾ ਰੂਹ ॥ ਦੋਵੇਂ ਨਬੂਦ ਜਹਾਨਵਿਚ ਹਯਲ ਕਾਇਮਦੋਇ॥ਜੋ ਕਰਨ ਇਬਾਦਤਬੰਦਗੀ ਸਚ ਖ਼ਬਰ ਬਤਾਵਨ ਸੋਇ॥ਜੁੱਸੇ ਬਾਝ ਨ ਰੂਹ ਹੈ ਰੂਹਾਂ ਬਾਝਨ ਜੁੱਸਾਹੋਇ॥ ਨਾਨਕਲੇਖੇ ਮੰਗੀਏ ਰੋਂਦੇ ਡਿੱਠੇ ਦੋਇ ॥ ਮਿਲਨ ਸਜ਼ਾਈਂ ਜੁੱਸਿਆਂ ਰੂਹ ਪੁਕਾਰਨ ਹਾਇ ॥ ਨੇਕੀ ਬਦੀ ਬੀਚਾਰਕੇ ਮਿਲੈ ਅਜ਼ਾਇ ਸਜ਼ਾਇ ॥ ਆਪੇ ਰੂਹ ਕਹਾਂਇਦਾ ਆਪੇ ਜੁੱਸਾ ਹੋਇ ॥ ਏਹ ਤੁਮਾਸ਼ਾ ਦੇਖ ਕੇ ਨਾਨਕਦਿੱਤਾ ਰੋਇ ॥ਰੋਇ ਨ ਕੋਈ ਆਇਆ ਹੱਸ ਨ ਚਲਿਆ ਕੋਇ॥ ਅੱਗਾ ਪਿੱਛਾ ਸੋਧਕੇ ਨਾਨਕ ਰਹਿਆ

ਖਲੋਇ ॥ ੯੬ ॥ ਸੁਆਲ ਪੀਰ ਬਹਾਵਦੀਨ ਸੂਰਾ ॥ ਆਖੇ ਪੀਰ ਬਹਾਵਦੀਨ ਸੁਣਹੋ ਨਾਨਕ ਸ਼ਾਹ ॥ ਇੱਕ ਖ਼ੁਦਾਇ ਰਸੂਲ ਹੈ ਕਿਉਂ ਦੁਨੀਆਂ ਬਹੁਤੇ ਰਾਹ ॥ ਮਾਲਮ ਕੁਝ ਨ ਹੋਵਈ ਵਾਣੀ ਕੀ ਬਲਾਇ ॥ ਰਾਹ ਸਚਾਵਾ ਛਡਕੇ ਬਹੁ ਹੋਈ ਗੁਮਰਾਹ ॥ ਮੁਸਲਮਾਨਾਂ ਛੱਡਿਆ ਖਾਣਾ ਹੱਕ ਹਲਾਲ ॥ ਹਿੰਦੂ ਖਾਣ ਦਰੋਗ਼ ਕਹਿ ਤਿੰਨਾਂ ਹੋਸੀ ਕੀ ਹਵਾਲ ॥ ਦੋਵੈਂ ਭੁੱਲੇ ਰਾਹ ਤੇ ਸੱਚ ਨ ਜਾਣਹਿ ਮੂਲ ॥ ਮਾਲ ਬਿਗਾਨਾ ਖਸ ਖਾਨ ਕਰ ਕਸਮਾਂ ਰਾਮ ਰਸੂਲ ॥ ਦਰਗਹ ਇਨਾਂ ਕੀ ਹਾਲ ਹੋਇ ਸਭ ਦੇਹੋ ਖ਼ਬਰ ਬਤਾਇ ॥ ਪੀਰ ਕਹੇ ਸੁਣ ਨਾਨਕਾ ਖ਼ਤਰਾ ਮਨਹੁ ਚੁਕਾਇ ॥ ੯੭

ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹੁ ਪੀਰ ਬਹਾਵਦੀਨ ਆਖੀ ਨਾਨਕ ਸ਼ਾਹ ॥ ਲੱਬੇ ਕਾਰਨ ਪੀਰ ਜੀ ਦੁਨੀਆ ਬਹੁਤੇ ਰਾਹ ॥ ਕਾਰਨ ਕਪੜੇ ਤਾਮਤੇ ਬਹੁਤ ਹੋਈ ਗੁਮਰਾਹ ॥ ਖਾਨ ਕਸੀਸਾਂ ਏਤ ਭਾਂਤ ਜਿਉਂ ਸਿਰ ਥੀਆ ਕਪਾਹ ॥ ਚੁਣਿ ਆਂਦੀ ਵਣ ਵਾੜੀਓਂ ਚੁਖ ਚੁਖ ਲਈ ਖੁਹਾਇ ॥ ਕੂਕੇ ਕਪਾਹ ਨਿਮਾਨੜੀ ਖੁਸਦੀ ਕਰੇ ਕਹਾਇ ਪਹਿਲਾ ਝਾਂਬੇ ਝੋੜੀਐ ਮੰਜੇ ਉਤੇ ਘੱਤ ॥ ਕੂਕੇ ਏਹ ਕਪਾਹੜੀ ਦੁਨੀ ਨਾ ਆਵਾਂ ਵੱਤ ॥ ਫਿਰ ਮੁਹਿ ਦਿੱਤੀ ਵੇਲਣੇ ਖਾਵੈ ਸ਼ਕਤੀ ਭੀੜ ॥ ਕੀਤੇ ਕਾਰਣ ਮਾਰੀਐ ਕਿਸ ਆਗੈ ਕੂਕੇ ਪੀੜ ॥ ਫਿਰ ਖੜ ਸਉਂਪੀ ਪੇਵਿਆਂ ਘੱਤਨ ਨਾੜੀ ਬੰਦ ॥ ਚੁਖ ਚੁਖ ਹੋਇ ਪਿਵੀਦੜੀ ਕਾਰਣ ਕੱਤਣ ਤੰਦ ॥ ਫਿਰ ਸਉਂਪੀ ਚੂੜੇ ਵਾਲੀਆਂ ਕੱਤਨ ਬਾਂਹ ਉਲਾਰ ॥ ਕੂਕੇ ਏਹ ਕਪਾਹੜੀ ਹਉਂ ਕੱਤਿਆਈ ਸੰਸਾਰ ॥ ਫਿਰ ਸਉਂਪੀ ਜੋਲਾਹਿਆਂ ਤਾਣੀ ਤਣਦੇ ਠੋਕ ॥ ਛਿਕ ਛਿਕ ਦੇਨ ਮਰੋੜੀਆਂ ਅੰਧਾ ਗਰਬੇ ਲੋਕ ॥ ਫਿਰ ਸਉਂਪੀ ਜੋ ਚੂਹਿੜਿਆਂ ਸਿਰੇ ਨਿਸ਼ਾਨੀ ਪਾਇ ॥ ਤਲੇ ਤਲੇਰਨ ਸਿਰ ਮੁੰਗਲੀ ਕੁੱਟਨ ਦੇ ਦੇ ਤਾਇ ॥ ਫਿਰ ਸੌਂਪੀ ਤਿਨਾਂ ਦਰਜ਼ੀਆਂ ਜਿਉਂ ਜਿਉਂ ਖ਼ਸਮ ਕਹੰਨ ॥ ਪਹਿਨ ਕਪੜ ਮਨ ਭਾਂਵਦਾ ਜਿਤ ਪੈਧੇ ਸੋਹੈ ਜੰਵ ॥ ਨਾ ਕੋ ਹੱਸੋ ਹੜਿਹੜਾਇ ਨਾ ਕੋ ਕਰਹੋ ਸ਼ੋਗ ॥ ਇਹ ਸਿਰ ਥੀਆ ਕਪਾਹ ਦੇਇ ਇਨਾਂ ਜੰਤਾਂ ਸਿਰ ਕੀ ਹੋਗ ॥ ੯੮ ॥

ਸੁਆਲ ਪੀਰ ਬਹਾਵਦੀਨ ਸੂਰਾ ॥ ਆਖੇ ਪੀਰ ਬਹਾਵਦੀਨ ਸੁਣਹੁ ਨਾਨਕ ਸ਼ਾਹ ॥ ਜੁੱਸਾ ਕਿਉਂਕਰ ਸਿਰਜਿਆ ਸੱਚਾ ਦੇਹ ਸਨਾਹਿ ॥ ਕਉਣ ਮੁਕੱਦਮ ਪਿੰਡ ਦਾ ਕਿਸ ਵਸਾਇ ਲੋਗ ॥ ਖਾਵੈ ਕਉਣ ਨਿਆਮਤਾਂ ਕਿਸ ਨੂੰ ਭੋਗਾ ਜੋਗ ॥ ਕਰਦਾ ਕਉਣ ਅਵਾਜ਼ੜਾ ਸੁਨਣੇਹਾਰਾ ਕਉਣ ॥ ਜੁੱਸਾ ਰਖਦਾ ਕਉਣ ਹੈ ਸੁਪਨੇ ਜਾਂਦਾ ਕਉਣ ॥ ਏਹ ਹਕੀਕਤ ਜੋ ਦੱਸੈ ਸੋਈ ਅੱਵਲ ਫ਼ਕੀਰ ॥ ਪੀਰਾਂ ਅੰਦਰ ਪੀਰ ਹੈ ਮੀਰਾਂ ਅੰਦਰ ਮੀਰ ॥ ੯੯ ॥

ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੁ ਬਹਾਵਦੀਨ ਸ਼ਾਹ ॥ ਜੁੱਸਾ ਸਾਜਿਆ ਨਿਆਮਤੀ ਸੱਚੇ ਸੁਣਹੁ ਸਨਾਇ ॥ ਰੂਹ ਮੁਕੱਦਮ ਪਿੰਡ ਦਾ ਕਰਮ ਵਸਾਏ ਲੋਗ ॥ ਖਾਵੈ ਅਗਨਿ ਨਿਆਮਤੀ ਰੂਹਾਂ ਭੋਗਾਂ ਜੋਗ ॥ ਕਰਦੀ ਬਾਦ ਅਵਾਜ਼ੜਾ ਸੁਨਣੇਹਾਰਾ ਰੂਹ ॥ ਜੁੱਸੇ ਰਖਦੀ ਅਗਨਿ ਹੈ ਰੂਪ ਫਿਰੇ ਪਰ ਜੂਹ ॥ ਰੂਹ ਛੱਡੇ ਜਬ ਜੁੱਸੜਾ ਫਿਰ ਹੋਵਣ ਰੂਹ ਅਪਾਰ ॥ ਫਿਰ ਲਗ ਖਾਵਣ ਜੁੱਸੜਾ ਕਰ ਡਾਰਹਿ ਤਿਸ ਛਾਰ ॥ ਮੂਏ ਕੀ ਗਣਤੀ ਨਹੀਂ ਜੀਵਤ ਦੇਖ ਪਰਤੱਖ ॥ ਜੇਤੇ ਦਾਣੇ ਅੰਨ ਦੇ ਜੀਆਂ ਜੰਤੂ ਲੱਖ ॥ ਗ਼ੈਬੀ ਸਿਰਰ ਖ਼ੁਦਾਇਦਾ ਬੁੱਝ ਨ ਸਕੈ

ਕੋਇ ॥ ਪੀਰ ਪੈਕੰਬਰ ਅਉਲੀਏ ਥਕ ਥਕ ਰਹੇ ਖਲੋਇ ॥ ਰੂਹ ਨ ਆਂਵਦਾ ਦਿੱਸਈ ਜਾਂਦਾ ਲਖੇ ਨ ਕੋਇ॥ ਇਹ ਇਸ਼ਾਰਤ ਜੋ ਬੁਝੈ ਪੀਰਾਂ ਦੇ ਸਿਰ ਸੋਇ॥ ੭੦ ॥ ਸੁਆਲ ਪੀਰ ਬਹਾਵਦੀਨਸੂਰਾ ॥ ਆਖੇ ਪੀਰ ਬਹਾਵਦੀਨ ਸੁਣਹੋ ਨਾਨਕ ਸ਼ਾਹ॥ ਚਾਰੇ ਰੂਹ ਅਮਾਨਤੀ ਰਹਿੰਦੇ ਕਉਣ ਪਨਾਹ॥ ਚਾਰੋਂ ਰਾਹ ਖ਼ੁਦਾਇ ਦੇ ਮੈਂ ਕੂ ਏਹ ਭੀ ਖੋਲ੍ਹ ਦਿਖਾਇ॥ ਲਿਖਿਆ ਵਿਚ ਕਿਤਾਬ ਦੇ ਕਹਿਆ ਰਸੂਲ ਖ਼ੁਦਾਇ ॥ ਬਾਝੂ ਰਾਹ ਸ਼ਰੀਯਤੇ ਬੰਦੇ ਪਾਕ ਨ ਹੋਇ ॥ ਬਾਝੂ ਸੁੰਨਤ ਆਦਮੀ ਦਰਗਹ ਲਹਨ ਨ ਢੋਇ॥ ਮੁਸਲਮਾਨੀ ਆਸਾਨੜੀ ਬੱਤ ਨ ਪੁਛਸੀ ਕੋਇ॥ ਬਾਝ ਰਸੂਲ ਮਹੰਮਦੇ ਦੂਜਾ ਹੋਰ ਨ ਕੋਇ॥ ਦੋਇਮ ਰਾਹ ਤਰੀਕਤੇ ਸੋਇਮ ਹਕੀਕਤ ਰਾਹ॥ ਰਾਹ ਮਾਰਫ਼ਤਾਂ ਆਖੀਐ ਚਾਰੋਂ ਰਾਹ ਖ਼ੁਦਾਇ ॥ ਜੁੱਸਾ ਚਾਰ ਖ਼ਸੀਯਤਾਂ ਕਿਉਂਕਰ ਥੀਆ ਨਪਾਕ॥ ਕਉਣ ਮਿਲਿਆ ਸੰਗ ਚਾਰ ਦੇ ਹੋਵਨ ਪੰਜ ਤਨ ਪਾਕ॥੭੧॥ ਜਵਾਬ ਨਾਨਕ ਸ਼ਾਹ ॥ ਸੁਣਹੋ ਪੀਰ ਬਹਾਵਦੀ ਨਆਖੀ ਨਾਨਕ ਸ਼ਾਹ॥ ਚਾਰੋਂ ਰਾਹ ਖ਼ੁਦਾਇ ਦੇ ਸੁਣਕਰ ਮਨ ਮੇਂ ਲਾਇ ॥ ਅੱਵਲ ਰਾਹ ਸ਼ਰੀਯਤੇ ਗ਼ੁਸਲ ਖ਼ਰਾਇਤ ਨਾਇ॥ ਭਲਾ ਮਨਾਵਣ ਸਭਸ ਦਾ ਬੁਰਾ ਨ ਸੁਣਹੀ ਕਾਨ ॥ ਰੋਜ਼ਾ ਨਮਾਜ਼ਾਂ ਬੰਦਗੀ ਅਵਰ ਰਿਆਜ਼ਤ ਸਾਰ ॥ ਤਰਕੇ ਅਮਲ ਬਿਕਾਰ ਸਭ ਰਾਹ ਤਰੀਕਤ ਧਾਰ ॥ ਜਾਣੇ ਹੱਕ ਹਕੀਕਤੇ ਬੁੱਝੇ ਹਕੀਮ ਖ਼ੁਦਾਇ ॥ ਆਪੇ ਆਪ ਅਲਾਹ ਹੈ ਹੋਰ ਦੂਜਾ ਕੋਈ ਨਾਹਿ ॥ ਜੀਂਵਦਿਆਂ ਜੋ ਮਰ ਰਹੇ ਮਾਰਫ਼ਤੀ ਮਨ ਮਾਰ ॥ ਮਿਲਿਆ ਰਹੇ ਖ਼ੁਦਾਇ ਨਾਲ ਭਉ ਹੀ ਉਤਰੇ ਪਾਰ ॥ ਮੁਸ਼ਕਲ ਮੁਸਲਮਾਨੜੀ ਜਿਉਂ ਤ੍ਰਿਖੀ ਤਲਵਾਰ॥ ਭਲੇ ਰਾਹ ਸ਼ਰੀਅਤੇ ਦੇਸਨ ਸਜ਼ਾਈਂ ਮਾਰ ॥ ਬਹੁ ਮਾਰਨ ਕੱਖੀਂ ਸਾਰ ਭੁੱਲੇ ਜੁ ਮੁਸਲਮਾਨ ॥ ਕਲਮੇ ਗੋਇ ਨੌਂ ਸਾੜਿਆ ਕਰਕੇ ਬੇਈਮਾਨ ॥ ਭਿਸ਼ਤ ਨ ਪਹੁਤਾ ਬਪੜਾ ਸੜਿਆ ਜੋ ਕੱਖਾਂ ਮਾਂਹਿ ॥ ॥ ਖਾਹਿ ਕਾਵਾਂ ਕੁੱਤਿਆਂ ਮਿਲਿਆ ਪਾਕਾਂ ਜਾਹਿ ॥ ਕਲਮਾਂ ਪਾਕ ਰਸੂਲ ਪੜ੍ਹ ਸਾੜਿਆਂ ਦੇਨ ਗੁਨਾਹਿ ॥ ਕਲਮੇ ਪੜ੍ਹਿਆਂ ਅਜ਼ਾਬ ਹੈ ਦੀਨ ਦੁਨੀ ਤੇ ਜਾਹਿ ॥ ਜਿਸਨੇ ਕਲਮਾਂ ਆਖਿਆ ਫਿਰ ਤਾਂਕਉ ਮਿਲੈ ਸਜ਼ਾਇ ॥ ਪੀਰ ਜੀ ਐਵੇਂ ਜਾਣੀਐ ਓਹ ਭਿਸ਼ਤੀ ਠਉਰ ਨ ਪਾਇ ॥ ਜਿਸਦਾ ਕਲਮਾਂ ਅਖੀਐ ਓਹ ਦੇਵੈ ਬਹੁਤ ਸਜ਼ਾਇ ॥ ਕਲਮੇ ਪੜ੍ਹਿਆਂ ਨਪਾਕ ਹੋਇ ਭਿਸ਼ਤ ਨ ਤਾਂਕੇ ਭਾਇ ॥ ਕਲਮਾਂ ਆਖਿਆਂ ਏਹ ਗੁਣ ਹੋਇ ਗੁਨਾਹਾਂ ਪਾਕ ॥ ਆਗੇ ਕਰੇ ਗੁਨਾਹਿ ਫਿਰ ਤਿਸ ਭਿਸ਼ਤੋਂ ਮਿਲੇ ਤਲਾਕ॥ ਭੰਨਾ ਭਾਂਡਾ ਕੁੱਟ ਦਾ ਫਿਰ ਲਹੇ ਅਢੂਣੇ ਦੰਮ॥ ਜੇ ਭਾਂਡਾ ਭੱਜੇ ਖ਼ਾਕ ਦਾ ਫਿਰ ਆਵੈ ਕਿਤੈ ਨ ਕੰਮ ॥ ਤਾਰੇ ਪਰਬਤ ਰਾਮਚੰਦ ਸਤਿ ਰਾਮ ਲਿਖ ਨਾਮ ॥ ਬੱਧੀ ਪੁਲ ਸਮੁੰਦ੍ਰ ਪਰ ਲੁੱਟੀ ਲੰਕ ਨਿਦਾਨ॥ ਕਲਮੇ ਡੋਬੀਆਂ ਉੱਮਤੀ ਚਲੇ ਰਸਾਤਲ ਜਾਹਿ॥ ਆਗੇ ਅਗੰਮ ਅਥਾਹ ਹੈ ਪਾਰ ਨ ਕਾਹੂ ਪਾਹਿ ॥ ਵਿਚ ਜ਼ਮੀਨੇ ਦੱਬਿਅਨ ਚਲੇ ਰਸਾਤਲ ਜਾਨ ॥ ਆਗੈ ਹਾਥ ਨ ਲੱਭਈ ਕਈ ਪਤਾਲ ਤਲਾਹਿ॥ ਫਿਰ ਹੋਵਨ ਮਾਰ ਸਿ ਆਤਸ਼ੀ ਜਲਹਿ ਰਸਾਤਲ ਮਾਂਹਿ ॥ ਜੀਵਣ ਬਹੁਤੇ ਬਰਖ ਲਗ ਫਿਰ ਆਤਸ਼ ਵਿੱਚ ਜਲਾਂਹਿ ॥ ਫਿਰ ਹੋਵਨ ਗਾਯਦਮ ਮਾਹੀਆਂ ਬੁੱਲ੍ਹਣ ਜੋਕ ਸੰਸਾਰ ॥ ਇੱਕ ਵੀ ਲਖ ਜਲ ਜੋਨ ਹੈ ਜੋ ਬੇਸ ਭਇਐਵਤਾਰ

॥ ਖਾਨ ਜਨਾਵਰ ਆਦਮੀ ਬਹੁਤ ਨਿਆਮਤ ਦੇ ਨਾਲ ॥ ਫਿਰ ਹੋਵਨ ਉਦੂ ਨੁਤਫ਼ੇ ਜੀਆਜੰਤ ਸੰਭਾਲ ॥ ਵਿੱਚੇ ਵਸਤ ਜਲਾਇਕੇ ਜਲ ਬਲ ਹੋਵੈ ਖ਼ਾਕ ॥ ਮਣ ਦੀ ਸੇਰ ਨ ਨਿਕਲੇ ਹੋਈ ਮਿੱਟੀ ਪਾਕ ॥ ਗਇਆ ਰੂਹ ਅਸਮਾਨ ਨੋਂ ਆਬਹਯਾਤੀ ਨਾਲ ॥ ਰਹੀ ਜੋ ਖ਼ਾਕ ਨਿਮਾਨੜੀ ਅਰਬਾਨਾਸਰ ਭਾਲ ॥ ਰਹੀ ਜੁ ਮੁਸਟੀ ਖ਼ਾਕ ਦੀ ਹੋਈ ਫੇਰ ਨਬਾਤ ॥ ਖਾਨ ਜਨਾਵਰ ਆਦਮੀ ਫਿਰ ਹੋਵਨ ਨੁਤਫ਼ੇ ਪਾਕ ॥ ਨੁਤਫ਼ੇ ਹੋਏ ਜੀਆ ਜੰਤ ਲਖ ਚਉਰਾਸੀ ਲੋਇ ॥ ਇਕੈ ਤਾਂ ਜਾਣੈ ਆਪ ਰਬ ਇਕੇ ਮਾਸ ਬੰਦ ਕੋਇ ॥ ਜੇਹੇ ਅਮਲ ਕਮਾਈਅਨਿ ਫਿਰ ਕਿਆਮਤ ਪਾਵੈ ਦੇਹਿ॥ਕਿਆਮਤ ਰੂਹ ਨੋਂ ਮਾਰ ਕਰ ਫਿਰ ਫਿਰ ਜੰਮੇ ਕੇਹ॥ ਹਿੰਦੂ ਮੁਸਲਮਾਨ ਦੁਇ ਜ਼ਰਬ ਲਗਾਵਨ ਦੋਇ ॥ ਸਾਹਿਬ ਜ਼ਰਬੋਂ ਬਾਹਰਾ ਰਵਿ ਰਹਿਆ ਵਿੱਚ ਲੋਇ ॥ ਰਿਸ਼ਤਾ ਆਪ ਖ਼ੁਦਾਇ ਹੈ ਮਣਕੇ ਸਗਲੀ ਲੋਇ ॥ ਜਿਵੇਂ ਫਿਰਾਏ ਤਿਉਂ ਫਿਰਨ ਵਿਰਲਾ ਜਾਣੈ ਕੋਇ ॥ ਸੱਚੀ ਸੁੰਨਤ ਰੱਬ ਦੀ ਮੋਇ ਲੈ ਆਯਾ ਨਾਲ ॥ ਜੋ ਰੱਖੇ ਮੋਇ ਅਮਾਂਨਤੀ ਸੋ ਖ਼ਾਸਾ ਬੰਦਾ ਭਾਲ॥ ਫਿਰ ਗਿਆ ਦਰਗਾਹ ਵਿਚ ਅੱਗੇ ਰਖ ਨੀਸ਼ਾਨ ॥ ਹੋਰ ਦਰਗਾਹ ਫੋਈ ਨਾਲ ਲਹਿਨ ਜੋ ਰਾਣੇ ਸ਼ੈਤਾਨ ॥ ਅੱਵਲ ਸੁੰਨਤ ਮੋਇ ਹੈ ਸਿਰ ਪਰ ਰੱਖੇ ਜੋਇ॥ ਪਾਵੈ ਮਰਾਤਬ ਸੱਯਦੀ ਵੱਡਾ ਰਿਖੀਸ਼ਰ ਹੋਇ ॥ ਰੱਖੇ ਮੋਇ ਹਲਾਲ ਖਾਇ ਨਿਕਟ ਹਰਾਮ ਨ ਜਾਇ ॥ ਸਭ ਜਹਾਨ ਦੀ ਕੀ ਚਲੀ ਤਿਸਤੇ ਡਰੇ ਖ਼ੁਦਾਇ ॥ ਮੁਖ ਸੁੱਰਾ ਇੰਦ੍ਰੀ ਜਤੀ ਸੁਪਨੇ ਮਨੀ ਨ ਜਾਇ ॥ ਐਸੀ ਰਹਿਣੀ ਜੋ ਰਹੈ ਤਿਸ ਕਉ ਕਾਲ ਨ ਖਾਇ ॥ ਜੋ ਮੁਖ ਤੇ ਆਖੇ ਸੋ ਥੀਵੇ ਹੋਵੇ ਸੈਫ਼ ਜ਼ਬਾਨ ॥ ਪਹਿਲੇ ਰਖਿਆ ਏਹ ਗੁਣ ਚੇਲਾ ਸਗਲ ਜਹਾਨ ॥ ਕਿਸੇ ਕਟਾਯਾ ਡਾਲ ਕਉ ਕਿਸੇ ਛਿਦਾਏ ਕਾਨ ॥ ਸਾਬਤ ਸੂਰਤ ਰੱਬ ਦੀ ਭੰਨਨ ਬੇਈਮਾਨ॥ ਬੁਰੇ ਦੁਹਾਂ ਦੇ ਪੰਥ ਰੇ ਬੁਰਾ ਦੁਹਾਂ ਦਾ ਮੇਲ ॥ ਜੇ ਕੋ ਸੱਚ ਅਲਾਇਦਾ ਘਤ ਮਾਰਨ ਤਿਹ ਜੇਲ ॥ ਸੱਚੀ ਕੁਦਰਤ ਰੱਬ ਦੀ ਕੋਇ ਨ ਪਾਵੈ ਭੇਦ॥ ਹਿੰਦੂ ਮੁਸਲਮਾਨ ਦੁਇ ਪਛੂ ਲੜਦੇ ਬੇਦ ਕਤੇਬ ॥ ਬੇਦ ਕਤੇਬਹੁ ਬਾਹਰਾ ਲਾ ਸ਼ਰੀਕ ਅਲਾਹਿ ॥ ਕਈ ਅਸੰਖ ਮਹੰਮਦਾ ਬ੍ਰਹਮੇ ਬਿਸ਼ਨ ਕਹਾਇ॥ ਕਈ ਅਸੰਖਾਂ ਕੁਦਰਤੀ ਸਾਜੀ ਖ਼ੁਦ ਕਰਤਾਰ ॥ ਆਪੇ ਮਾਰ ਜੀਵਾਂਇਦਾ ਆਪੇ ਕਰੇ ਸ਼ੁਮਾਰ॥ ਇੱਕੋ ਸਿੱਕਾ ਤਖ਼ਤ ਇਕ ਜ਼ਰਬ ਭੀ ਇੱਕਾ ਹੋਇ ॥ ਜਾਣੈ ਖ਼ੁਦ ਖ਼ੁਦਾਇ ਹੈ ਪਾਵੈ ਸੱਚਾ ਸੋਇ ॥ ਕੱਖ ਛਪਾਇਨ ਅੱਗ ਨੂੰ ਛਪੇ ਨ ਅਗਨ ਕਦਾਹਿ ॥ ਆਖ਼ਰ ਜ਼ਾਹਰ ਸੱਚ ਹੈ ਜਿਉਂ ਕਖ ਜਲਨ ਸੰਗ ਭਾਇ ॥ ਆਦਿ ਸੱਚ ਜੁਗਾਦਿ ਸਚ ਹੈ ਭੀ ਸਚ ਨਾਨਕ ਹੋਸੀ ਭੀ ਸਚ ॥ ਜੋ ਮਰਕੇ ਫਿਰ ਜੰਮਿਆਂ ਸੋਈ ਕਚ ਨਿਕਚ ॥ ਮਰ ਮਰ ਜੰਮਨ ਝੰਬੜੇ ਹਿੰਦੂ ਮੁਸਲਮਾਨ ॥ ਕਾਇਮ ਤੀਜਾ ਰਾਹ ਹੈ ਮੁਸ਼ਕਲ ਥੀਆ ਅਸਾਂਨ ॥ ਨੇਕੀ ਬਦੀ ਦੁਇ ਰੱਦ ਕਰ ਆਉ ਅੱਲਹ ਦੇ ਪਾਸ ॥ ਜੋ ਮੰਨੇ ਅੱਲਹ ਦੇ ਕੋਮ ਨੋਂ ਸੋਈ ਬੰਦਾ ਖ਼ਾਸ ॥ ਚਾਰ ਕਤੇਬਾਂ ਸੋਧਕੇ ਦੇਖਹੁ ਦਿਲੇ ਲਗਾਇ ॥ ਰੱਬ ਨ ਵਿੱਚ ਕਤੇਬ ਦੇ ਰਹੇ ਇਲਾਹਦ ਜਾਇ ॥ ਰਹੇ ਇਲਾਹਦ ਸਭ ਤੇ ਵਿਚ ਸਭਨਾਂ ਦੇ ਜਾਨ॥ਜੈਸੀ ਸੂਰਤ ਧਿਆਈਐ ਤੈਸੀ ਲਈ ਏਮਾਨ॥ ਸੁਲਹੁ ਮਾਰਫ਼ਤ ਪੀਰ ਜੀ ਮਿੱਲਤ ਮਜ਼ਹਬ ਛਾਡ ॥ ਸੋਧਹੁ ਜੁੱਸਾ ਆਪਣਾ ਕਿਆ ਰੱਬ

ਬਣਾਏ ਸਾਜ॥ ਕਾਇਮ ਚਾਰੋਂ ਰੂਹ ਹੈਂ ਚਾਰੋਂ ਜੁੱਸੇ ਸਾਥ॥ ਪੰਜਵੀਂ ਕੁਦਰਤਿ ਰੱਬ ਦੀ ਮਿਲ ਹੋਏ ਪੰਜ ਤਨ ਪਾਕ॥ ਅੱਵਲ ਬਾਦੀ ਰੂਹ ਹੈ ਨਾਮ ਫ਼ਰਿਸ਼ਤਾ ਜਾਨ॥ ਆਤਸ਼ ਦੂਜਾ ਰੂਹ ਹੈ ਜਿਨ ਕਹਾਏ ਨਾਮ॥ ਆਬੀ ਤੀਜਾ ਰੂਹ ਹੈ ਮਾਨਹੁ ਸੂਰਤ ਦੇਉ॥ ਖ਼ਾਕੀ ਚਉਥਾ ਰੂਹ ਹੈ ਭਯਾ ਖ਼ਵੀਸ ਅਭੇਉ॥ ਪੰਜਵਾ ਰੂਹ ਖ਼ੁਦਾਇ ਹੈ ਮਿਲ ਚਹੁੰ ਰੰਗੇ ਹੋਇ॥ ਕੁੱਲ ਬਰਕਤੀ ਰੱਬਦੀ ਚਾਰੋਂ ਕਾਇਮ ਹੋਇ॥ ਦੁਇਨੇਕ ਦੁਇ ਬਦ ਹੈਂ ਵੈਰੀ ਮੀਤ ਕਹਾਇ॥ ਦਹਿਸ਼ਤ ਨਾਲਖੁਦਾਇ ਦੀ ਚਲਦੇ ਸਿੱਧੇ ਰਾਹਿ॥ ਜੋ ਕਰੇ ਇਬਾਦਤ ਬੰਦਗੀ ਸੂਰਤ ਜਾਣ ਖ਼ੁਦਾਇ॥ ਕਾਇਮ ਚਾਰ ਫ਼ਰੇਸ਼ਤੇ ਚੱਲਨ ਤਿਸਹਿ ਰਜ਼ਾਇ॥ ਜੋ ਮਹਿਰੂਮ ਖ਼ੁਦਾਇ ਤੇ ਕਰਨ ਇਬਾਦਤ ਨਾਹਿ॥ ਫਿਰਦੇ ਸਰ ਗਰਦਾਨ ਓਹ ਰੋਜ਼ਸ਼ਬ ਨ ਟਿਕਾਇ॥ ਨੇਕ ਬਖ਼ਸ਼ੀਯਤ ਪਾਕ ਹੈ ਬਾਦ ਫ਼ਰਿਸ਼ਤੇ ਮਾਹਿ॥ ਬਾਦ ਪੈਵੰਦ ਖ਼ੁਦਾਇ ਨਾਲ ਖ਼ਾਸਾ ਯਾਰ ਕਰਾਇ॥ ਆਤਸ਼ ਕੁੱਵਤ ਬਾਦ ਦੀ ਬਿਨ ਬਾਦ ਨ ਆਤਸ਼ ਹੋਇ॥ ਆਬੀ ਕੁੱਵਤ ਨਾਰ ਦੀ ਬਿਨ ਨਾਰ ਨ ਆਬੀ ਹੋਇ॥ ਖ਼ਾਕੀ ਕੁੱਵਤ ਆਬ ਦੀ ਬਿਨ ਆਬ ਨ ਹੋਵੈ ਖ਼ਾਕ॥ ਜਿਚਰ ਪੰਜਨ ਮਿਲਨੀ ਹੋਇ ਨ ਪੰਜ ਤਨ ਪਾਕ॥ ਬਾਦੀ ਹੋਇ ਗ਼ਲੀਜ਼ ਜਬ ਆਵੈ ਬਹੁ ਬਦਬੋਇ॥ ਹੋਵੈ ਨਾਰ ਗ਼ਲੀਜ਼ ਜਬ ਕਿਸੇ ਕੰਮ ਨ ਹੋਇ॥ ਆਬ ਗ਼ਿਲਾਜ਼ਤ ਜੇ ਕਰੇ ਗੰਦੀ ਹੋਇਸੀ ਆਹ॥ ਬੁਇ ਬੁਇ ਖ਼ਲਕਤ ਸਭ ਕਰੇ ਹੱਥ ਨ ਕੋਈ ਲਾਇ॥ ਖ਼ਾਕ ਗ਼ਿਲਾਜ਼ਤ ਜੇ ਥੀਵੇ ਨੈੜੇ ਛੁਹੇ ਨ ਕੋਇ॥ ਚਾਰੋਂ ਮਿਲ ਗ਼ਲੀਜ਼ ਹੋਇ ਨੇੜ ਨ ਢੁਕੇ ਲੋਇ॥ ਬਿਨਾਂ ਬਰਕਤ ਰੱਬ ਦੀ ਚਾਰੋਂ ਕਿਸੇ ਨ ਕਾਮ॥ ਆਖੇ ਨਾਨਕ ਸੁਣ ਪੀਰ ਜੀ ਸਾਚੀ ਰੱਬ ਕਲਾਮ॥ ੭੨॥ ਸੁਆਲ ਪੀਰ ਬਹਾਵਦੀਨ ਸੂਰਾ ॥ ਆਖੇ ਪੀਰ ਬਹਾਵਦੀਨ ਸੁਣੀਐ ਸੱਚ ਸੁਆਲ॥ ਗ਼ੁੱਸੇ ਅੰਦਰ ਜੋ ਮਰਨ ਫਿਰ ਤਿਨਾਂ ਕਉਣ ਹਵਾਲ॥ ਕਉਣ ਮਰਾਤਬ ਤਿਨਾਂ ਦਾ ਪਉਸਨ ਕੇਹੜੀ ਜਾਇ॥ ਦੋਜ਼ਕ ਜਾਹਿ ਕਿ ਭਿਸਤ ਜਾਹ ਏਹ ਭੀ ਸੱਚ ਦਸਾਇ॥ ਗ਼ੁੱਸਾ ਕਰਕੇ ਜੋ ਮਰੇ ਵਡਾ ਮਰਾਤਬ ਪਾਇ॥ ਲਿਖਿਆ ਚਾਰ ਕਿਤਾਬ ਵਿਚ ਸੋ ਮਿਲੇ ਸ਼ਹੀਦਾਂ ਜਾਇ॥ ਕਾਇਮ ਰਹੇ ਕਿਆਮਤੀ ਮਰੇ ਨ ਜੰਮੇ ਸੋਇ॥ ਰਣ ਵਿਚ ਮਰੇ ਸ਼ਹੀਦ ਹੋਇ ਤਿਸ ਇਹ ਮਰਾਤਬ ਹੋਇ॥ ੭੩॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕਸ਼ਾਹ ਸਚ ਸੁਣਹੁ ਬਹਾਵਦ ਪੀਰ॥ ਗ਼ੁੱਸਾ ਕਰਕੇ ਜੋ ਮਰਨ ਸੇ ਹੋਸਨ ਬਹੁਤ ਜ਼ਹੀਰ॥ ਲਿਖਿਆ ਚਾਰ ਕਿਤਾਬ ਵਿਚ ਗ਼ੁੱਸਾ ਕਰੇ ਹਰਾਮ॥ ਦੁਨੀਆ ਕਾਰਨ ਲੜ ਮਰੇ ਸੋ ਮੋਆ ਕਿਸੇ ਨ ਕਾਮ॥ ਓਹ ਹੋਹਿ ਜ਼ੰਬੂਰੇ ਗਯਦਮਾਂ ਜ਼ਹਿਰ ਲਪੇਟੇ ਮਾਰ॥ ਰਣ ਵਿਚ ਗ਼ੁੱਸਾ ਕਰ ਮੁਏ ਲੈਨ ਸਿ ਭਏ ਅਵਤਾਰ॥ ਗ਼ੁੱਸਾ ਆਤਸ਼ ਕਰ ਮੂਏ ਜਿਉਂ ਜਲੇ ਪਤੰਗ ਦੀ ਬਾਨ॥ ਚਸ਼ਮੀ ਦੇਖਹੁ ਪੀਰ ਜੀ ਪਾਛੇ ਕਰੋ ਕਲਾਮ॥ ਸ਼ਕਤੀ ਮਰਨਾ ਦੋਜ਼ਕੀ ਸਭ ਆਖਨ ਮੁਆ ਹਰਾਮ॥ ਸ਼ਿਵ ਕਾ ਮਰਨਾ ਭਿਸ਼ਤ ਹੈ ਸਭ ਕੋ ਕਰੈ ਸਲਾਮ॥ ਜੀਵਤ ਪੂਜੇ ਸਭ ਕੋ ਮੂਆ ਭਿਸ਼ਤੀ ਜਾਇ॥ ਨਾਨਕ ਆਖੈ ਪੀਰ ਜੀ ਸਿਵ ਡਾ ਮਰਾਤਬ ਪਾਇ॥ ਸ਼ਕਤ ਮਰਾਤਬ ਕਛੁ ਨਹੀਂ ਅੰਤ ਦੋਜ਼ਕ ਹੋ ਸਜਾਇ॥ ਜਿਉਂ ਪਰਵਾਨੇ ਜਲ ਮਰਨ ਵਿਚ ਰੋਸ਼ਨ ਦੀਪ ਜਲਾਇ॥ ਜ਼ਾਲਮ ਕਰਦੇ ਜ਼ਾਲਮੀ ਸਿਰ ਕਰਨ ਗ਼ਰੀਬਾਂ ਜ਼ੋਰ॥ ਉਇ ਪਉਸਨ

ਦੋਜ਼ਕ ਹਾਵੀਏ ਜਿਤੁੰ ਲਹੇ ਸਜ਼ਾਈਂ ਚੋਰ ॥ ਖਾਂਵਨ ਮਾਸ ਗ਼ਰੀਬ ਦਾ ਆਖਨ ਥੀਆ ਹਲਾਲ॥ ਫਿਰ ਲੈਸਨ ਮਾਸ ਉਧੇੜਕੇ ਜਿਉਂ ਦਿੱਤਾ ਲੈਨ ਸੰਭਾਲ॥ ਮਾਰਨ ਮਰਨਾ ਦੁਸ਼ਮਨੀ ਕਦੇ ਨ ਛੋਡੇ ਕੋਇ॥ ਜੈਸਾ ਕੋਈ ਬੀਜਸੀ ਫਿਰ ਲੁਣਸੀ ਤੈਸਾ ਸੋਇ ॥ ਮਜ਼ਹਬ ਉਤੇ ਲੜ ਮਰੇ ਜੇ ਹੋਵੇ ਧਰਮੇ ਹਾਨ॥ ਗ਼ੁੱਸਾ ਏਹ ਹਲਾਲ ਹੈ ਰਹੇ ਕਿਆਮਤ ਨਾਮ॥ ਏਹ ਨਸੀਹਤ ਪੀਰ ਜੀ ਸੁਣ ਤਰਕੇ ਜ਼ੋਰ ਹਰਾਮ॥ ਲਿਖਿਆ ਵਿੱਚ ਕਿਤਾਬ ਦੇ ਆਖੀ ਰੱਬ ਕਲਾਮ॥੭੪॥ ਸੁਆਲ ਪੀਰ ਬਹਾਵਦੀਨ ਸੂਰਾ ॥ ਆਖੇ ਪੀਰ ਬਹਾਵਦੀਨ ਸੁਣ ਨਾਨਕ ਸ਼ਾਹ ਫ਼ਕੀਰ ॥ ਅੱਵਲ ਇੱਕ ਖ਼ੁਦਾਇ ਸੀ ਦੂਜਾ ਹੋਰ ਨ ਬੀਰ॥ ਕਿਉਂਕਰ ਆਦਮ ਸਾਜਿਆ ਕਿਉਂਕਰ ਬੀਆ ਖ਼ੰਬੀਰ ॥ ਯਕ ਜਾ ਚਾਰ ਫ਼ਰੇਸ਼ਤੇ ਹੋਏ ਕਿਸ ਤਦਬੀਰ॥ ਚਾਰੋਂ ਵਿੱਚ ਸ਼ਰੀਫ਼ ਕਉਣ ਕਉਣ ਕਤੀਫ਼ ਕਹਾਇ॥ ਏਹ ਹਕੀਕਤ ਜੋ ਦਸੇ ਸੋਈ ਰਸੂਲ ਖ਼ੁਦਾਇ ॥ ਅੱਵਲ ਬੁੱਤ ਨਿਵਾਜਿਆ ਕਿਉਂ ਕੀਤਾ ਫਿਰ ਮਨਸੂਖ਼॥ ਏਹ ਹਕੀਕਤ ਜੋ ਦੱਸੇ ਅੱਲਾਹ ਦਾ ਮਾਸ਼ੂਕ ॥ ੭੫ ॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੁ ਬਹਾਵਦ ਪੀਰ ॥ ਅੱਵਲ ਖ਼ੁਦ ਖ਼ੁਦਾਇ ਸੀ ਫਿਰ ਦੂਜੀ ਕਰ ਤਦਬੀਰ॥ ਕਰ ਤਦਬੀਰਾਂ ਮਨਹਿ ਵਿੱਚ ਚਾਰ ਮਲਾਇਕ ਕੀਨ ॥ ਬਾਦੀ ਆਬੀ ਆਤਸ਼ੀ ਚਉਥੀ ਮਿਲੀ ਜ਼ਮੀਨ ॥ ਪੰਜਵਾਂ ਬੁਰਜ ਬਣਾਇਕਰ ਸੂਰਤ ਕਰ ਅਸਮਾਨ ॥ ਛੇਵਾਂ ਆਪ ਇਲਾਹਦਾ ਰਹਿਆ ਪੁਸ਼ੀਦ ਅਮਾਨ ॥ ਕੀਤਾ ਹੁਕਮ ਖ਼ੁਦਾਇ ਤਦ ਤੀਨੋਂ ਮਲਕ ਬੁਲਾਇ ॥ ਬਾਦੀ ਨਾਰੀ ਆਬ ਨੋਂ ਹੋਆ ਹੁਕਮ ਖ਼ੁਦਾਇ ॥ ਆਣਹੁ ਖ਼ਾਕ ਪਤਾਲ ਦੀ ਸੂਰਤ ਬਹੁਤ ਬਣਾਇ॥ ਸਾਜਿਆ ਬੁੱਤ ਮਲਾਇਕਾਂ ਜਿਉਂ ਹੋਈ ਰੱਬ ਰਜ਼ਾਇ॥ ਫਿਰ ਹੋਆ ਹੁਕਮ ਖ਼ੁਦਾਇ ਦਾ ਬੁੱਤ ਆਗੇ ਕਰਹੁ ਨਮਾਜ਼ ॥ ਬਾਂਦੀ ਆਬੀ ਮਾਨ ਅਤ ਤਬ ਸਿਜਦੇ ਕਰਨੇ ਲਾਗ॥ ਨਾਰੀ ਹੁਕਮ ਨ ਮੰਨਿਆ ਤਿਹ ਰਖਿਆ ਨਾਉਂ ਸ਼ੈਤਾਨ॥ ਲਾਨਤ ਹੰਦਾ ਤਉਕ ਗਲ ਪਾਇ ਕਢਿਆ ਬੇਈਮਾਨ ॥ ਦਿੱਤਾ ਭਿਸ਼ਤੋਂ ਗਿੜਾਇਕੈ ਫਿਰ ਢੋਈ ਮਿਲੈ ਨ ਤਾਹਿ॥ ਬਿਨਾਂ ਮਿਲਾਇਕ ਆਤਸ਼ੀ ਕਿਉਂਕਰ ਚੱਲਨ ਰਾਹਿ ॥ ਕਿਉਂਕਰ ਉਪਜੇ ਆਲਮਾਂ ਕਾਨ ਹੈਵਾਨ ਨਬਾਤ ॥ ਆਤਸ਼ ਬਾਝੂ ਪੀਰ ਜੀ ਹੋਇ ਨ ਜ਼ਾਤ ਸਫ਼ਾਤ ॥ ਹਯਦਾਹ ਹਜ਼ਾਰ ਆਲਮਾਂ ਆਤਸ਼ ਬਿਨਾਂ ਨ ਹੋਇ ॥ ਲਖ ਚਉਰਾਸੀਹ ਮੇਦਨੀ ਬਿਨ ਆਤਸ਼ ਜੰਮਹਿ ਨ ਕੋਇ ॥ ਆਖਣ ਸਭ ਫ਼ਰੇਸ਼ਤੇ ਸੁਣੀਐ ਬਾਰ ਖ਼ੁਦਾਇ॥ ਜੋ ਹੁਕਮ ਨ ਮੰਨੇ ਰੱਬ ਦਾ ਸੋ ਭਿਸ਼ਤੋਂ ਮਿਲੇ ਗਿੜਾਇ॥ ਬੇਟਾ ਨਾਉਂ ਸਦਾਇਕੈ ਹੁਕਮ ਨ ਮੰਨੇ ਬਾਪ॥ ਹੋਇ ਫ਼ਿਰੂਨੀ ਜ਼ਰਦ ਰੂਇ ਦੋਜ਼ਕ ਪਇਆ ਨਪਾਕ॥ ਕਰਕੇ ਮਾਫ਼ ਗੁਨਾਹਿ ਸਭ ਫਿਰ ਆਤਸ਼ ਲਈ ਮਿਲਾਇ ॥ ਅਰਬਾਨਾਸਰ ਮੇਲਕਰ ਫਿਰ ਜੁੱਸੇ ਰਚੇ ਖ਼ੁਦਾਇ ॥ ਮਿਲਿਆ ਸ਼ੈਤਾਨ ਜਹਾਨ ਨਾਲ ਆਤਸ਼ ਗ਼ੁੱਸਾ ਨਾਮ॥ ਸ਼ਹਿਵਤ ਮਨੀ ਗਿਰਾਨਗੀ ਖ਼ੁਦੀ ਤਕੱਬਰੀ ਜਾਨ॥ ਗੁਰਸਨਾ ਤ੍ਰਿਸ਼ਨਾ ਹੈਰਾਨਗੀ ਨੰਗ ਭੁੱਖ ਬਹੁ ਮਾਰ॥ ਫਿਰਨਾ ਸਰਗਰਦਾਨ ਹੋਇ ਭਉਕੇ ਲੜੇ ਖ਼ੁਆਰ॥ ਜੇਤੇ ਰਾਹ ਸ਼ੈਤਾਨ ਦੇ ਸਭ ਆਤਸ਼ ਹੀ ਤੇ ਹੋਇ॥ ਆਤਸ਼ ਬਾਹਰ ਜੋ ਰਹੇ ਨੂਰ ਖ਼ੁਦਾਈ ਸੋਇ॥ ਹੋਆ ਜੁੱਸਾ ਦਰੁਸਤ ਜਬ

ਅਰਬਾਨਾਸਰ ਮੇਲ ॥ ॥ ਪੰਜਵਾਂ ਪੋਲ ਅਸਮਾਨ ਦਾ ਰੱਬ ਠੀਕ ਬਨਾਏ ਖੇਲ ॥ ਸੂਰਤ ਨਰ ਨਾਰਾਇਨੀ ਸਾਜੀ ਆਪ ਖ਼ੁਦਾਇ ॥ ਨਰ ਮਾਦਾ ਦੁਇ ਆਦਮੀ ਸੂਰਤ ਅਜਬ ਬਨਾਇ ॥ ਆਦਮ ਤੇ ਹੱਵਾ ਭਈ ਬਾਮਿ ਰਾਨ ਤੇ ਕੀਨ ॥ ਹਾਬੀਲ ਕਾਬੀਲ ਈਰ ਤੂਰ ਤਵੱਲਦ ਕੀਨ॥ ਚਾਰ ਮਰਦ ਚਾਰ ਅਉਰਤਾਂ ਚਾਰੋਂ ਜੋੜੇ ਹੋਇ॥ਅਦਲਾ ਬਦਲਾ ਔਰਤਾਂ ਨਰ ਮਾਦਾਕਰ ਦੋਇ॥ ਚਉਹਾਂ ਤੇ ਚਾਰ ਮਜ਼ਹਬ ਕੀਨੇ ਖ਼ੁਦ ਕਰਤਾਰ ॥ ਸਭ ਪੈਦਾਇਸ਼ ਚਉਹਾਂਥੀ ਕੁਛ ਤਾਂਕਾ ਅੰਤ ਨ ਪਾਰ॥ਆਲਮ ਵਡਾ ਕਬੀਰ ਹੈ ਆਦਮ ਹੱਵਾ ਜਾਨ॥ਕਾਇਮ ਸਦਾ ਸਦੀਵ ਹੈ ਕਦੀ ਨ ਆਵਨ ਜਾਨ ॥ ਇਨਹੀ ਤੇ ਸਭ ਉਪਜੈ ਫਿਰ ਇਨਹੀ ਮਾਹਿ ਸਮਾਹਿ ॥ਆਦਮ ਹੱਵਾ ਨਾ ਮਰਨ ਹੋਰ ਸਗਲੀ ਆਵੈ ਜਾਇ ॥ ਹੱਵਾ ਸੂਰਤ ਜ਼ਿਮੀਂ ਦੀ ਆਦਮ ਹੈ ਅਸਮਾਨ॥ਇਨਹੀ ਤੇ ਸਭ ਊਪਜੈ ਲਖ ਚਉਰਾਸੀ ਜਾਨ ॥ ਹਾਬੀਲ ਬੁਤ ਪੁਜਾਇਆ ਕਾਬੀਲ ਕਬਰ ਪੁਜਾਇ॥ ਦੁਹਾਂ ਛਿਪਾਯਾ ਖ਼ੁਦਾਇ ਨੋਂ ਸਭ ਦਿੱਤੀ ਨੇ ਭਰਮਾਇ ॥ ਪੂਜੇ ਬੁੱਤ ਸਵਾਬ ਨਹਿ ਪੂਜੇ ਹੋਇ ਅਜ਼ਾਬ ॥ ਜਿਉਂ ਗੁੱਡੀਆਂ ਦੀ ਖੇਲੜੀ ਕਛੁ ਨਹੀਂ ਅਜ਼ਾਬ ਸਵਾਬ ॥ ਰਹਿਆ ਖ਼ੁਦਾਇ ਪੁਸ਼ੀਦਆਪ ਲਖਿ ਨ ਸਕੈ ਕੋਇ ॥ ਦਾਵਾ ਮੜ੍ਹੀਆਂ ਗੋਰ ਕਰ ਲੜ ਮਰਦੇ ਦਿੱਸਨ ਦੋਇ॥ ਗੋਰਾਂ ਮੜ੍ਹੀਆਂ ਗੜਾਇਕੇ ਹੋਇ ਰਹੇ ਨਿਆਰਾ ਕੋਇ ॥ ਸੋਈ ਵਲੀ ਖ਼ੁਦਾਇ ਦਾ ਜਿਸ ਐਸੀ ਕਰਨੀ ਹੋਇ ॥ ਹਾਬੀਲ ਕਾਬੀਲ ਈਰ ਤੂਰ ਚਾਰੋਂ ਸੱਕੇ ਬੀਰ ॥ ਅਗਨੀਲ ਹੈਰਤਿ ਵਾਇਬਾ ਈਸਾਚਾਰੋਂ ਧੀਰ॥ਚਾਰੋਂ ਔਰਤ ਚਾਰ ਮਰਦ ਸਬ ਆਦਮ ਕੇ ਫ਼ਰਜ਼ੰਦ॥ਖੱਤ੍ਰੀ ਬ੍ਰਹਮਣ ਵੈਸ਼ ਸੂਦ ਇਨ ਚਾਰੋਂ ਸੰਗਪੈਵੰਦ ॥ਚਾਰ ਮੁਸੱਲੇ ਚਾਰ ਮਜ਼ਹਬ ਚਾਰੋਂ ਭਾਈ ਬੰਦ॥ਆਦਮ ਨਬੀ ਰਸੂਲ ਹੋਇ ਚਾਰਕਤੇਬਾਂਸੰਗ॥ ਬ੍ਰਹਮਣ ਛੱਤ੍ਰੀ ਵੈਸ਼ ਸ਼ੂਦ੍ਰ ਚੌਹਾਂ ਚਲਾਏ ਰਾਹ॥ਆਪੋ ਆਪਣੇ ਮਜ਼ਹਬ ਵਿੱਚਚਾਰੋਂਹੀ ਪਤਿਸ਼ਾਹ ॥ ਚਾਰੋਂ ਮੁਫ਼ਤੀ ਚਾਰ ਮਜ਼ਹਬ ਬਹਿਨ ਨਬੀ ਦੇ ਪਾਸ॥ਦੇ ਰਵਾਇਤ ਭੁੱਲਿਆਂ ਜਿਉਂ ਸਾਹਿਬ ਆਖਿਆ ਆਪ॥ ਚਾਰ ਕਤੇਬਾਂ ਚਾਰ ਜੁਗ ਚਾਰੋਂ ਮਜ਼ਹਬ ਨਾਲ ॥ ਚਾਰ ਮੁਸੱਲੇ ਚਾਰ ਕੁੰਟ ਜੁਗ ਜੁਗ ਕਰਹਿ ਸੰਭਾਲ ॥ਚਾਰ ਖ਼ਸੀਅਤ ਚਾਰ ਬੇਦ ਚਾਰੋਂ ਨਾਲ ਇਮਾਮ॥ਪੰਜਮ ਭਇਆ ਪੈਕੰਬਰੋਂ ਆਦਮ ਹਜ਼ਰਤ ਜਾਨ ॥ ਬਾਦ ਮਲਾਇਕ ਖ਼ਾਕ ਬੁੱਤ ਆਖੀ ਜ਼ਿੰਦਾ ਪੀਰ ॥ ਆਤਸ਼ ਨੂਰ ਖ਼ੁਦਾਇ ਤੇ ਜਾਣਹੁ ਕਰ ਤਦਬੀਰ ॥ ਪੰਜਮ ਆਪ ਖ਼ੁਦਾਇ ਹੈ ਅੰਦਰ ਬਾਹਰ ਸੋਇ॥ ਇਹ ਹਕੀਕਤ ਪੀਰ ਜੀ ਵਿਰਲਾ ਜਾਣੈ ਕੋਇ॥ ਆਬੀ ਖ਼ਾਕੀ ਬਾਦਿ ਨਾਰ ਚਾਰੋਂ ਰੁਕਨ ਪਛਾਨ ॥ ਚਾਰ ਇਮਾਮ ਚਾਰ ਮਜ਼ਹਬਾ ਚਾਰ ਕਤੇਬਾਂ ਜਾਨ॥ ਜੁਗ ਜੁਗ ਏਹੋ ਚਾਲ ਹੈ ਪੰਜ ਤਨ ਪਾਕ ਰਸੂਲ ॥ ਆਪੋ ਅਪਣੇ ਮਜ਼ਹਬ ਵਿਚ ਸਭ ਕੋਈ ਭਇਆ ਕਬੂਲ॥ ਜੋ ਅਮਲ ਅਉਤਾਰ ਹਿੰਦੂਆਂ ਚੱਲੇ ਵਿੱਚ ਜਹਾਨ॥ ਏਹ ਭੀ ਚਾਰੋਂ ਮਜ਼ਹਬ ਕਰ ਕਰਨ ਮੁਤੀਆ ਆਨ ॥ ਕਿਸੇ ਨ ਰੱਦਹੁ ਪੀਰ ਜੀ ਸਭਨਾਂ ਇੱਕ ਅਲਾਹਿ ॥ ਦੂਜਾ ਹੋਇਆ ਨ ਹੋਇਗਾ ਜੋ ਹੋਯਾ ਥੀਆ ਫ਼ਨਾਹਿ ॥ਅੱਵਲ ਆਖ਼ਰ ਇੱਕ ਹੈ ਵਿਚ ਵਿਚ ਫ਼ਾਨੀ ਜਾਨ ॥ ਆਵਨ ਜਾਨ ਅਗਿਣਤ ਹੀ ਜੀਆਂ ਜੁਗਤ ਪਛਾਣ ॥ ੭੬ ॥

ਸੁਆਲ ਪੀਰ ਬਹਾਵਦੀਨ ਸੂਰਾ ॥ ਆਖੇ ਪੀਰ ਬਹਾਵਦੀਨ

ਕਹੁ ਨਾਨਕ ਬੀਚਾਰ ॥ ਖਾਧਿਆਂ ਕਉਣ ਨਿਆਮਤੀਂ ਉਪਜਹਿ ਅਮਲ ਬਿਕਾਰ ॥ ਕਉਣ ਨਿਆਮਤ ਖਾਧਿਆਂ ਹੋਵਨਨੇਕਅਮਲ॥ਇਹ ਹਕੀਕਤ ਗੋਇਕਰ ਕਰੋਤਮਾਮੀਹਲ ॥ ੨੨ ॥ ਜਵਾਬਨਾਨਕ ਸ਼ਾਹਸੂਰਾ ॥ ਆਖੇ ਨਾਨਕਰਾਸਤ ਪੰਦਸੁਣੀਐ ਮਨ ਚਿਤ ਧਾਰ॥ ਨਿਆਮਤ ਜੋ ਬਦ ਖ਼ਾਕ ਦੀ ਖਾਧਿਆਂ ਹੋਇ ਬਿਕਾਰ ॥ ਨਿਆਂਮਤ ਜੋ ਨੇਕ ਖ਼ਾਕ ਦੀ ਤਿਸ ਥੀਨੇ ਕਿਆ ਮੱਲ॥ ਨਿਆਮਤ ਖ਼ਾਵੈ ਜ਼ੁਹਦ ਦੀ ਲਹੇ ਖ਼ੁਦਾਇ ਮਹੱਲ ॥ ਆਣੇ ਮਾਲ ਹਰਾਮ ਦਾ ਨਿਆਮਤ ਗੂਨਾ ਗੂਨ ॥ ਖਾਧੇ ਪੀਤੇ ਹਰਾਮ ਹੈ ਧ੍ਰਿਗ ਅਵੇਹੀ ਜੂਨ ॥ਗੁੱਸਾ ਹੋਇ ਜਿਤ ਖਾਧਿਆਂ ਸ਼ਹਵਤਿ ਮਨੀ ਹਰਾਮ॥ ਖ਼ੁਦੀ ਤਕੱਬਰ ਸ਼ੈਤਾਨਗੀ ਕਰੇ ਇਬਲੀਸੀ ਕਾਮ॥ ਦੇਇ ਅਜ਼ਾਰ ਗਰੀਬ ਨੋਂ ਖ਼ਾਇ ਤਿਨਾਂ ਦਾ ਮਾਸ ॥ ਮੁਰਗੀ ਮਾਰੇ ਪੀਰ ਜੀ ਦਗਾ ਕਰੇ ਗਰੀਬੀ ਘਾਤ॥ ਹੋਰ ਬਿਚਾਰੇ ਬਹੁ ਜਨਾਵਰਾਂ ਪਾਇ ਪਰੰਦੈ ਲੱਖ॥ਮਾਰਨਪਾਇਹਰਾਮ ਹੋਹਿ ਸੋਹਹਿ ਜਲਾਦਾਂ ਭੱਖ॥ ਜ਼ਬਰਾਂ ਮਾਰ ਨ ਸੱਕਨੀ ਫ਼ੀਲਾਂ ਸ਼ੇਰ ਪਲੰਗ ॥ ਥੀਏ ਹਰਾਮ ਬਹੁ ਜ਼ਾਲਮਾਂ ਜੋ ਮਾਰਨ ਅੱਗੋਂ ਡੰਗ ॥ ਡਾਢਿਆਂ ਕੋਇ ਨ ਮਾਰਈ ਕਰਨ ਜੋ ਅੱਗੋਂ ਜ਼ੋਰ ॥ਜੋ ਗਰੀਬ ਨਿਮਾਨੜੇ ਤਿਨਾਂ ਲੈਂਦੇ ਪਿੰਡ ਅਧੋੜ ॥ ਲਿਖਿਆ ਚਾਰ ਕਿਤਾਬ ਵਿਚ ਸਭ ਪਰ ਜ਼ੋਰ ਹਰਾਮ॥ ਸੋਈ ਕਲਮੇ ਪਾਕ ਜੋ ਮੰਨੇ ਰੱਬ ਕਲਾਮ॥ ਸਤਿ ਜੁਗ ਅੰਦਰ ਪੀਰ ਜੀ ਫ਼ਰੇਸ਼ਤਿਆਂ ਦੇਅਵਤਾਰ ॥ ਖਾਨਾ ਤਿਸਦਾ ਬਾਦ ਸੀ ਕੁਛ ਹੋਰ ਨ ਕਰਨ ਅਹਾਰ॥ਕਰਨ ਅੱਲਹ ਦੀ ਬੰਦਗੀ ਹੋਰ ਵਿਉਹਾਰ ਨ ਕੋਇ॥ਮਹਿਲ ਨ ਮਾੜੀ ਬੈਠਕਾਂ ਕਾਨੇ ਛੱਪਰ ਹੋਇ ॥ ਤ੍ਰੇਤੇ ਅੰਦਰ ਪੀਰ ਜੀ ਦੇਵਾਂਦੇ ਅਵਤਾਰ । ਖਾਣਾ ਉਨਾਂ ਦਾ ਆਬ ਸੀ ਕੁਛ ਹੋਰ ਨ ਕਰਨ ਅਹਾਰ॥ ਦੁਆਪਰ ਅੰਦਰ ਪੀਰ ਜੀ ਜਿੰਨਾਂਦੇ ਅਵਤਾਰ॥ ਖਾਣਾ ਉਨਾਂ ਦਾ ਨਾਰ ਸੀ ਮੱਛੀ ਮਾਸ ਅਹਾਰ॥ਕਲਜੁਗ ਅੰਦਰਪੀਰ ਜੀ ਖ਼ਬੀਸਾਂਦੇ ਅਵਤਾਰ ॥ ਖਾਣਾ ਕੀਤਾ ਕਿਰਬਤੀ ਭੁੱਖ ਅਭੁੱਖ ਅਹਾਰ ॥ ਖ਼ਾਕੇ ਦੇ ਇਹ ਪੁੱਤਲੇ ਫਿਰ ਖ਼ਾਕੂ ਮਾਹਿ ਸਮਾਇ।ਪੀਰਜੀ ਏਵੇਂ ਜਾਣੀਐ ਫਿਰ ਮਰ ਜਨਮ ਧਰਾਹਿ ॥ ਬੰਦਗੀ ਬਾਝਹੁ ਪੀਰ ਜੀ ਪਾਣੀ ਤਾਮ ਹਰਾਮ॥ ਪਾਨ ਸਜ਼ਾਈਂ ਬਹੁਤ ਬਿਧ ਗੁੱਸਾ ਸ਼ਹਵਤ ਕਾਮ ॥ ਕਲਜੁਗ ਅੰਦਰ ਪੀਰ ਜੀ ਬਿਨਾਂ ਅਜ਼ਾਬ ਨ ਤਾਮ॥ ਜੀਵਤ ਖਾਹਿਹਰਾਮਹੈ ਮੁਇਆਂ ਨ ਆਵੈ ਕਾਮ॥ ਕਲਿਜੁਗ ਦੁਨੀ ਹਰਾਮ ਹੈ ਮੁਇਆਂ ਨ ਆਵੈ ਕਾਮ ॥ ਜੀਵਤ ਦੀਨ ਗਵਾਈਐ ਮੁਇਆਂ ਨਾਲ ਨਾ ਜਾਇ ਕਿਸ਼ਤੀ ਡੁੱਬੀ ਅਜ਼ਾਬ ਦੀ ਕੱਢ ਨ ਸਕੈਕੋਇ॥ ਰਾਮਰਸੂਲ ਸਿਧ ਪੀਰਥਕਹੀ ਰਹੇ ਖਲੋਇ ॥ ਭਾਰੀ ਕਿਸ਼ਤੀ ਅਜ਼ਾਬ ਦੀ ਮੁਹਾਣਿਆਂ ਪਾਸ ਨ ਜ਼ੋਰ ॥ ਡੁੱਬੀ ਇਬਾਦਤ ਬੰਦਗੀਵਿਚ ਲਾਹੂ ਘੁੰਮਰ ਘੋਰ॥ ਅਮਲੀਂ ਆਪੋਆਪਣੀਂ ਸਭਕੋ ਲਹੈ ਸਜ਼ਾਇ ॥ ਹੱਕ ਅਮਲਾਂ ਦੀਆਂ ਨੇਕੀਆਂ ਬੰਦਿਆਂ ਹੈਨ ਜੁਪਾਇ॥ ਜੇਹਾ ਬੀਜੇ ਸੋ ਲੁਣੇ ਹੱਥੋ ਹੱਥੀ ਨਿਬੇੜ ॥ ਕਲਿਜੁਗ ਕਰਣੀ ਸਾਰ ਹੈ ਹੋਸੀ ਝਗੜ ਨਾ ਫੇਰ ॥ ਅਦਲ ਨ ਕਰਸਨ ਪਾਤਿਸ਼ਾਹ ਮੀਰ ਵਜ਼ੀਰ ਉਮਰਾਇ ॥ ਕਾਜ਼ੀ ਮੁਫ਼ਤੀ ਮਉਲਵੀ ਮੁੱਲਾਂ ਸ਼ੇਖ਼ ਉਲਮਾਇ॥ ਸਭਨਾਂ ਉਪਰਸਦਰ ਹੈਦੇਂਦੇਹੱਕ ਗਵਾਇ ॥ਧ੍ਰਿਗ ਅਵੇਹਾ ਖ਼ਾਵਣਾ ਜਿਤ ਖਾਧਿਆਂ ਮਿਲੇ ਸਜ਼ਾਇ ॥ ੨੯ ॥ ਸੁਆਲ ਪੀਰ ਬਹਾਵਦੀਨ ਸੂਰਾ ॥

ਆਖੇ ਪੀਰ ਬਹਾਵਦੀਨ ਸੁਣ ਨਾਨਕ ਸਿਰਦਾਰ॥ ਕਿਉਂਕਰ ਮਿਲੀਐ ਰੱਬ ਨੋਂ ਕਿਉਂਕਰ ਹੋਇ ਦੀਦਾਰ॥ ਕੇਹੜੀ ਸੂਰਤ ਰੱਬਦੀ ਰਹਿੰਦਾ ਕੇਹੜੀ ਜਾਇ॥ ਖਾਂਦਾ ਕੀ ਨਿਆਮਤਾਂ ਪਹਿਰੇ ਕੀ ਕਵਾਇ॥ ਕਰਕੇ ਕੇਹੜੀ ਬੰਦਗੀ ਮਿਲੇ ਗ਼ਰੀਬ ਨਿਵਾਜ਼॥ ਜਾਂ ਰੱਬ ਮਿਲੇ ਤਾਂ ਕਰਮ ਹੋਇ ਪੂਰਾ ਹੋਵੈ ਕਾਜ॥ ੭੯॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸੱਚ ਸੁਣਹੁ ਬਹਾਵਦੀਨ ਸ਼ਾਹ॥ ਕਹੁ ਮਸਕੀਨੀ ਬੰਦਗੀ ਤਾਂ ਮਿਲੀਏ ਬੇਪਰਵਾਹ॥ ਨੂਰੀ ਸੂਰਤ ਰੱਬ ਦੀ ਰਹਿੰਦਾ ਸਭਨੀ ਜਾਇ॥ ਖਾਂਦਾ ਰਾਗ ਨਿਆਮਤਾਂ ਪੀਂਦਾ ਸ਼ਬਦ ਅਘਾਇ॥ ਕਰਕੇ ਮਿਹਨਤ ਬੰਦਗੀ ਮਿਲੇ ਗ਼ਰੀਬਨਿਵਾਜ਼॥ ਜਾਂ ਰੱਬ ਮਿਲੇ ਤਾਂ ਕਰਮ ਹੋਇ ਸਵਰਨਿ ਹੱਭੇ ਕਾਜ॥ ੮੦॥

ਸੁਆਲ ਪੀਰ ਬਹਾਵਦੀਨ ਸੂਰਾ ॥ ਆਖੇ ਪੀਰ ਬਹਾਵਦੀਨ ਸੱਚਾ ਸੁਣਹੁ ਸੁਆਲ॥ ਮੁਸਲਮਾਨਾਂ ਛੱਡਿਆ ਖਾਣਾ ਪਾਜ ਹਲਾਲ॥ ਹਿੰਦੂ ਖਾਨ ਦਰੋਗ਼ ਕਹਿ ਤਿਨਾਂ ਹੋਸੀ ਕਉਣ ਹਵਾਲ॥ ਉਇ ਪਾਸਨਿ ਕਿਸ ਸਜ਼ਾਇ ਨੋਂ ਜਾਸਨਿ ਕੇਹੜੀ ਜਾਇ॥ ਹੋਸੀ ਕੀ ਹਵਾਲ ਤਿਨਾ ਪਾਸਨ ਕੀ ਸਜ਼ਾਇ॥ ਕਲਮਾਂ ਅਸ਼ਹਦ ਆਖਕੇ ਖਸ ਖਾਨ ਬਿਗਾਨਾ ਮਾਲ॥ ਹਿੰਦੂ ਦਗ਼ਾ ਕਮਾਇ ਖਾਇ ਕੀ ਹੋ ਤਿਨਾ ਹਵਾਲ॥ ਆਖਨ ਮੁਸਲਮਾਨ ਇਉਂ ਅਸਾਂ ਰਸੂਲ ਪਨਾਹਿ॥ ਨੇਕੀ ਬਦੀ ਨ ਕੋ ਪੁਛੈ ਅਣਪੁਛੈ ਭਿਸ਼ਤੀ ਜਾਇ॥ ਜਿਨੀ ਕਲਮਾ ਆਖਿਆ ਸੋ ਦੋਜ਼ਕ ਲਹਿਨ ਸਜ਼ਾਇ॥ ਹਿੰਦੂ ਰਾਮ ਰਾਮ ਆਖਕੇ ਮਾਲ ਬਿਗਾਨਾ ਖਾਇ॥ ਡਿੱਠਾ ਕਿਸ ਖ਼ੁਦਾਇ ਹੈ ਕਿਛ ਆਗੈ ਇਹ ਕਿ ਨਾਹਿ॥ ਇਹ ਨਸੀਹਤ ਜਾਣ ਕਰ ਦੋਊ ਬਦ ਅਮਲ ਕਮਾਇ॥ ਇਨਾਂ ਸਿਰ ਕੀ ਹੋਇਗੀ ਦੇਵਹੁ ਸੱਚ ਸਨਾਹਿ॥ ੮੧॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੁ ਬਹਾਵਦ ਪੀਰ॥ ਖਾਣਾ ਖਾਣ ਹਰਾਮ ਜੋ ਸੇ ਹੋਸਨ ਅੰਤ ਜ਼ਹੀਰ॥ ਉਇ ਧਰਸਨ ਜੁੱਸਾ ਨਬਾਤ ਦਾ ਸਿਰ ਸਹਿਨ ਵੱਡੇ ਅਜ਼ਾਬ॥ ਕਟ ਕਟ ਲਈਅਨ ਹੇਜ਼ਮਾ ਸੁਣੇ ਨ ਕੋਈ ਦਾਦ॥ ਸੁਣੇ ਨ ਰਾਮ ਰਸੂਲ ਕੋ ਸੁਣੈ ਨ ਕੋਇ ਅਵਤਾਰ॥ ਉੱਮਤ ਛਡਾਇਨ ਕੈਤ ਭਤ ਆਪ ਜਲ ਬਲ ਹੋਏ ਛਾਰ॥ ਉਨ ਆਪਣੀ ਮੈਲ ਨ ਧੋਤੀਆ ਹੋਰ ਕਿਉਂਕਰ ਹੋਵਨ ਪਾਕ॥ ਨਾਨਕ ਕਹੇ ਸੁਣ ਪੀਰ ਜੀ ਸਣਿ ਉੱਮਤ ਰਹੈ ਨਪਾਕ॥ ਮੁਖ ਰਾਮ ਰਸੂਲਾਂ ਆਖ਼ਕੇ ਮੁਸ ਮਾਲ ਬਿਰਾਨਾ ਖਾਇ॥ ਵਾਤ ਤਿਨਾੜੇ ਕਿਰਬਤੀ ਵਿੱਚ ਦੋਜ਼ਕ ਲਹਿਨ ਸਜ਼ਾਇ॥ ੮੨॥

ਸੁਆਲ ਪੀਰ ਬਹਾਵਦੀਨ ਸੂਰਾ ॥ ਆਖੇ ਪੀਰ ਬਹਾਵਦੀਨ ਸੁਣਹੋ ਨਾਨਕ ਪੀਰ॥ ਕਿਉਂ ਕਰ ਕਰਦਾ ਨੁਕਲ ਰੂਹ ਕਹੁ ਸੱਚੀ ਤਦਬੀਰ॥ ਕਿੱਥਹੁ ਦੀ ਇਹ ਖ਼ਾਕ ਹੈ ਫਿਰ ਮਰਦਾ ਕਿੱਥੇ ਜਾਇ॥ ਖ਼ਾਕ ਵਿਹੂਣੀ ਖ਼ਾਕ ਤੇ ਫਿਰ ਕਿਉਂਕਰ ਮਿਲਦੀ ਆਇ॥ ਰੂਹ ਵਿਹੂਣਾ ਜੁੱਸਿਓਂ ਕਿਉਂ ਪਹਿਰੇ ਜੁੱਸੇ ਅਉਰ॥ ਇੱਕ ਠਉਰ ਨੂੰ ਛੱਡ ਕੇ ਕਿਉਂ ਫਿਰਦਾ ਅਵਰੀ ਠਉਰ॥ ਏਹ ਹਕੀਕਤ ਜੋ ਦੱਸੇ ਸੋਈ ਪਾਕ ਫ਼ਕੀਰ॥ ਸਿਰ ਪੀਰਾਂ ਦੇ ਪੀਰ ਉਹ ਸਿਰ ਮੀਰਾਂ ਦੇ ਮੀਰ॥ ੮੩॥

ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੁ ਬਹਾਵਦ ਪੀਰ॥ ਖ਼ਾਹਸ਼ ਅੰਦਰ ਜੋ ਮਰੇ ਫਿਰ ਕਰਦਾ ਨਾ ਕਲ ਸਰੀਰ॥ ਜੁੱਸਾ ਮਸ਼ਰਕ ਉਪਜਿਆ ਫਿਰਦਾ ਮਗ਼ਰਬ

ਜਾਇ॥ ਬਾਦ ਉਡਾਏ ਖ਼ਾਕ ਨੋਂ ਫਿਰ ਮਿਲੇ ਉਥਾਊਂ ਆਇ॥ ਭਾਂਡਾਂ ਭੰਨਾਂ ਖ਼ਾਕ ਦਾ ਵੱਤ ਨ ਅਵੈ ਰਾਸ॥ ਫਿਰ ਭਾਂਡਾ ਹੋਰ ਬਣਾਇ ਕੇ ਰੂਹ ਕਰਦਾ ਤਾਂ ਮੈਂ ਬਾਸ॥ ਜਿਚਰ ਕਾਇਮ ਨਾਹਿ ਰੂਹ ਟਿਕੇ ਨ ਇਕਤੇ ਠਉੜ॥ ਇੱਕ ਪਲਕ ਦੇ ਅੰਤਰੇ ਕਰ ਆਵੇ ਦਹਿਦਿਸ ਦਉੜ॥ ਰੂਹ ਪਵਨ ਦੀ ਜ਼ਾਤ ਹੈ ਫਿਰ ਆਵੈ ਕਿਵੇਂ ਨ ਹੱਥ॥ ਦ੍ਰਿਸ਼ਟੀ ਮੁਸ਼ਟੀ ਬਾਹਰਾ ਰਹਿੰਦਾ ਲੱਖ ਅਲੱਖ॥ ਭੰਨਣ ਘੜਣ ਸਮਰੱਥ ਹੈ ਭਾਣੇ ਹੁੰਦਾ ਰੱਬ॥ ਆਪੇ ਕਰੇ ਅਬੱਲੜੇ ਆਪੇ ਕਰੇ ਸਬੱਬ॥ ਆਪੇ ਬੰਨ੍ਹੇ ਆਪਨੋਂ ਆਪੇ ਦੇਵੇ ਖੋਲ੍ਹ॥ ਆਪ ਰਹੇ ਖ਼ਾਮੋਸ਼ ਹੋਇ ਆਪੇ ਬੋਲਣ ਬੋਲ॥ ੯੪॥

ਸੁਆਲ ਪੀਰ ਬਹਾਵਦੀਨ ਸੂਰਾ ॥ ਆਖੇ ਪੀਰ ਬਹਾਵਦੀਨ ਸੁਣ ਨਾਨਕ ਕਰਤਾਰ॥ ਜਿਤੀ ਥੀਏ ਪੈਕੰਬਰਾ ਜਿਤੀ ਥੀਏ ਅਵਤਾਰ॥ ਬਾਦਸ਼ਾਹ ਉਮਰਾਉ ਬਹੁ ਕਾਜ਼ੀ ਮੁਫ਼ਤੀ ਸ਼ੇਖ਼॥ ਮੁੱਲਾਂ ਤੇ ਮਉਲਾਣਿਆਂ ਪੜ੍ਹਨ ਕਿਤਾਬ ਅਨੇਕ॥ ਪੀਰ ਫ਼ਕੀਰਾਂ ਅਉਲੀਆ ਗ਼ਉਸ ਕੁਤਬ ਸ਼ਾਲਾਰ॥ ਹੁਕਮ ਲੈ ਆਏ ਰੱਬ ਦਾ ਨੇਕ ਅਮਲ ਬੀਚਾਰ॥ ਏਥੇ ਆਏ ਦੁਨੀ ਵਿੱਚ ਘੇਰ ਨਫ਼ਸ ਸ਼ੈਤਾਨ॥ ਘੇਰੇ ਬਹੁ ਕਚ ਕੋੜਮੇਂ ਕਾਰਨ ਕਪੜੇ ਤਾਮ॥ ਬਿਨਾਂ ਦਰੋਗ ਨਆਵਨੀ ਲੱਖ ਹਜ਼ਾਰਾਂ ਦਾਮ॥ ਕਰਕੇ ਜ਼ਬਰ ਜਹਾਨ ਤੇ ਜ਼ਾਲਮ ਲੁਟ ਲੁਟ ਖਾਨ॥ ਰੱਖ ਪਨਾਹ ਰਸੂਲ ਦੀ ਤੁਰਕ ਕਰੇਂਦੇ ਜੋਰ॥ ਹਿੰਦੂ ਰਾਮ ਅਲਾਇਕੇ ਧ੍ਰਿਹ ਲੈਂਦੇ ਦਾਮ ਕਰੋੜ॥ ਦਰਗਹ ਕੀ ਹਵਾਲ ਹੋਇ ਸਿਰ ਹਿੰਦੂ ਮੁਸਲਮਾਨ॥ ਕੀ ਸਿਰ ਹੋਇ ਪੈਕੰਬਰਾਂ ਜੋ ਉੱਮਤ ਦੇ ਜ਼ਾਮਾਨ॥੯੫

ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੁ ਬਹਾਵਦ ਪੀਰ॥ ਅਵਤਾਰ ਪੈਕੰਬਰ ਜਿਤਨੇ ਵਿਚ ਦਰਗਹ ਬਹੁਤ ਜ਼ਹੀਰ॥ ਉੱਮਤ ਕਰੇ ਅਜ਼ਾਬ ਬਹੁ ਪੈਕੰਬਰ ਦੇ ਸਿਰ ਭਾਰ॥ ਬਹੁ ਹਿੰਦੂ ਪਾਪ ਕਮਾਂਵਦੇ ਸਦ ਪੁਛੀਅਨ ਅਵਤਾਰ॥ ਕਾਜ਼ੀ ਵਗੈਰਾ ਹੋਰ ਜੋ ਵਿੱਚ ਜੇਲੀਂ ਬਹੁਤ ਹੈਰਾਨ॥ ਮਿਲਨ ਸਜ਼ਾਈਂ ਤਿਨਾਂ ਕੂੰ ਜੋ ਹੋਂਦੇ ਬੇਈਮਾਨ॥ ਬੱਧੇ ਪਾਂਪਾਂ ਕਾਰਨੇ ਸੇ ਹੁਣ ਤਕ ਛੁੱਟਹਿ ਨਾਹਿ॥ ਅਮਲ ਜਿਨਾਂ ਦੇ ਬਹੁ ਜ਼ੁਲਮ ਸਿਰ ਪਰ ਚੜ੍ਹਿਆ ਗੁਨਾਹਿ॥ ਗ਼ਉਰ ਗ਼ਰੀਬਾਂ ਨਾ ਕਰਨ ਲੈ ਰਿਸ਼ਵਤ ਹੱਕ ਗਵਾਇ॥ ਦਰਗਹ ਅੰਦਰ ਡਿੰਨ ਮੈਂ ਪਾਂਦੇ ਬਹੁਤ ਸਜ਼ਾਇ॥ ੯੬॥

ਸੁਆਲ ਪੀਰ ਬਹਾਵਦੀਨ ਸੂਰਾ॥ ਆਖੇ ਪੀਰ ਬਹਾਵਦੀਨ ਸੁਣਹੁ ਨਾਨਕ ਸ਼ਾਹ॥ ਹਿੰਦੂ ਤੁਰਕ ਦੁਇ ਹੱਦੀਂ ਸਿਰ ਪਰ ਇੱਕ ਅਲਾਹਿ॥ ਹਿੰਦੂ ਆਖਨ ਅਸਾਂ ਵਿਚ ਤੁਰਕ ਕਹਿਨ ਅਸਾਂ ਮਾਹਿ॥ ਦੁਇ ਫ਼ਿਰਕਿਆਂ ਵਿਚ ਕਿਸ ਵਲ ਸੱਚ ਦੇਇ ਸਨਾਹਿ॥ ਹਿੰਦੂ ਰੱਦਨ ਤੁਰਕ ਨੋਂ ਤੁਰਕ ਰੱਦਹਿ ਹਿੰਦੂ ਆਹਿ॥ ਦੁਹ ਵਿਚ ਸੱਚਾ ਕੌਣ ਹੈ ਸੱਚੀ ਕਹਿ ਸਮਝ ਇ॥ ਤੁਰਕ ਕਹਿਨ ਰਬ ਤੁਰਕ ਹੈ ਹਿੰਦੂ ਕਹਿਨ ਹਿੰਦੂ ਆਹਿ॥ ਰੌਲਾ ਹਿੰਦੂ ਤੁਰਕ ਦਾ ਇਲਾਹਦ ਕਰ ਦਿਖਲਾਇ॥ ਜਿਉਂ ਪਾਣੀ ਦੁੱਧ ਮਿਲਾਪ ਹੈ ਤਿਉਂ ਹਿੰਦੂ ਮੁਸਲਮਾਨ॥ ਰੋਗਨ ਹੱਥ ਨ ਆਵਈ ਰਿੜਕਨਹਾਰ ਸ਼ੈਤਾਨ॥ ਬਹੁਤੀਆਂ ਬਣੀਆਂ ਨਸੀਹਤਾਂ ਬਹੁਤੇ ਧਰੇ ਕਤੇਬ॥ ਅਜਬ ਹੈਰਾਨੀ ਮਨੈ ਵਿਚ ਇੱਕ ਰੱਬ ਦੂਇ ਭੇਦ॥ ਤਿਨਾਂ ਅੰਦਰ ਬਹੁਤ ਹੈਨ ਫ਼ਿਰਕੇ ਅੰਤ ਨ ਪਾਰ॥ ਪੀਰ ਕਹੈ ਸੁਣ ਨਾਨਕਾ ਕਰ ਦੇਹੋ ਤਾਰ ਪਤਾਰ॥

੯੭॥ ਜਵਾਬ ਨਾਨਕ ਸ਼ਾਹ ਸੂਰਾ ॥ ਨਾਨਕ ਆਖੇ ਪੰਦ ਸਚ ਸੁਣਹੁ ਬਹਾਵਦ ਪੀਰ ।
ਰੱਦਹੁ ਹਿੰਦੂ ਤੁਰਕ ਦੁਇ ਜੋ ਹੋਏ ਬਹੁਤ ਜ਼ਹੀਰ ॥ ਹਿੰਦੂ ਮੁਸਲਮਾਨ ਜੋ ਇਕ ਸਾਈਂ ਦੇ ਰੱਦ
॥ ਦੋਨੋਂ ਕਰ ਮਨਸੂਖ਼ ਤੂ ਜੇ ਅੱਲਹ ਕੀਤੇ ਰੱਦ ॥ ਰੱਦ ਜਹੂਦਾਂ ਕਾਫ਼ਰਾਂਮੁਨਾਫ਼ਕਾਂ ਤੇ ਮੁਲਹੱਦ
॥ਰੂਮੀ ਜ਼ੰਗੀ ਇਰਮਨੀ ਹਬਸ਼ੀ ਤੇ ਕਿਲਮਾਕ॥ ਕਾਸ਼ਮੀਰੀ ਕਸ਼ਮੀਰੀਆਂ ਹੀਰਾ ਤੁਰ ਤਲਾਕ
॥ ਕੁਫ਼ਰ ਫ਼ਿਰੰਗ ਦੋਜ਼ਖ਼ੀ ਯੂਨਾਨੀ ਬਦਰਾਹਿ ॥ ਦਹਿਰੀਏ ਗੁਮਰਾਹ ਬਹੁ ਜੋ ਜਾਨਨ ਨਾਹਿ
ਅਲਾਹਿ ॥ ਫਿੱਟਾ ਦੁੱਧਨ ਕੰਮ ਕਿਸ ਰੋਗ਼ਨ ਹੱਥ ਨ ਆਹਿ ॥ ਜੇ ਸਉ ਵਰ੍ਹਿਆਂ ਜਿੜਕੀਐ ਸੜ
ਸੁਕ ਮੁੱਢੋਂ ਜਾਇ ॥ ਨਾਨਕ ਆਖੇ ਸੁਣਪੀਰ ਜੀਬਾਝ ਸੱਚ ਗੁਮਰਾਹਿ ॥ ਜਾਂ ਇਤਨਾ ਬੀਆਨ
ਪੀਰ ਬਹਾਵੁੱਦੀਨ ਨਾਲ ਹੋਯਾ ਤਾਂ ਫੇਰ ਬਗ਼ਦਾਦ ਕਾ ਪੀਰ ਜਲਾਲਦੀਨ ਪੋਤ੍ਰਾ ਹਜ਼ਰਤ
ਮੁਹੱਯਦਦੀਨ ਕਾ ਮਨਵਿਚਤਮਕ ਖਾਇਕਰਬੋਲਿਆ ॥ ੯੮ ॥ ਸੁਆਲਪੀਰ ਜਲਾਲਦੀਨ
ਬਗ਼ਦਾਦੀ ਸੂਰਾ ॥ ਆਖੇ ਪੀਰ ਜਲਾਲਦੀਨ ਸੁਣ ਨਾਨਕ ਹਿੰਦੂ ਫ਼ਕੀਰ ॥ ਹਿੰਦੂ ਸੂਰਤ
ਦੋਜ਼ਕੀ ਵਿਚ ਆਤਸ਼ਹੋਇਜ਼ਹੀਰ॥ਜੇਆਵਹਿ ਰਾਹਿਈਮਾਨ ਦੇ ਤਾਂ ਭਿਸ਼ਤੀ ਪਾਵਹਿ ਠਾਇ॥
ਪੀਰਾਂਅੰਦਰਕੁਤਬਹੋਇਗ਼ਉਸਮਰਾਤਬ ਪਾਇ॥ ਵਲੀਆਂ ਅੰਦਰ ਵਲੀਹੋਇ ਸ਼ੇਖ਼ਾਂ ਅੰਦਰ
ਸ਼ੇਖ਼॥ ਵਿੱਚ ਸਲਾਰਾ ਸਲਾਰ੍ਹੋਇ ਜਾਂਏਹ ਵਟਾਇਭੇਖ॥ ਹਿੰਦੂ ਭਿਸ਼ਤ ਨਾ ਕੋ ਗਇਆ ਸਭ
ਘੱਤੇ ਅਗਨਿ ਜਲਾਇ॥ਨਾਉਂ ਨਿਸ਼ਾਨੀ ਨਾ ਰਹੀ ਪਿਆ ਕਿਥਾਊਂ ਜਾਇ॥ ਉਸ ਪਿੱਛੈ ਦਰੂਦ
ਨ ਫ਼ਾਇਤਾ ਨਾ ਕੋ ਕਰਦਾ ਯਾਦ॥ ਏਹਮਰਾਤਬਹਿੰਦੂਆਂ ਉਮਰ ਗਵਾਈ ਬਾਦ ॥ ੯੯ ॥
ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹੁ ਪੀਰ ਬਹਾਵਦੀਨ ਆਖੀ ਨਾਨਕ ਸ਼ਾਹ॥ ਹਿੰਦੂ
ਮੁਸਲਮਾਨ ਦੁਇ ਡਿੱਠੇ ਮੈਂ ਗੁਮਰਾਹ ॥ ਜੁੱਸਾ ਮੁਸਲਮਾਨ ਦਾ ਰਖਿਆ ਭਿਸ਼ਤੀਂ ਜਾਇ।
ਆਖ਼ਰ ਹੋਇਆ ਖ਼ਾਕੜੀ ਗਈ ਸੁ ਖ਼ਾਕੂ ਖਾਂਇ॥ ਕੁਤਰ ਜ਼ਿਮੀਂ ਨਬਾਤ ਹੋਇ ਕੁਝ ਆਈ
ਕੁਲਾਲ ਹੱਥ॥ਭਾਂਡੇਇੱਟਾ ਸਾਜ ਕੇ ਜਲਨ ਪਜਾਵੀਂ ਘੱਤ ॥ ਤੋਬਾ ਪੁਕਾਰੇ ਖ਼ਾਕੜੀ ਸੁਣੇ ਨ ਕੋ
ਫ਼ਰੀਯਾਦ॥ ਮੁਸਲਮਾਨ ਮਹੰਮਦੀ ਫਿਰਕਦੇ ਨ ਕਰਦੇ ਯਾਦ॥ ਦੋਵੇਂਦਿੱਸਨ ਜਲਦੀਆਂ ਵਿਚ
ਭਿਸ਼ਤਾਂ ਇਕ ਜਾਇ ॥ ਵਾਰਸ ਰਾਮ ਰਸੂਲ ਦੋਇ ਸਕਨ ਨ ਉੱਮਤ ਛਡਾਇ॥ਰਹੇ ਮਰਾਤਬ
ਦੁਨੀ ਵਿਚ ਅੱਗੇ ਦੀ ਸੁਧ ਨਾਹਿ॥ਡਾਢੀ ਵਾਣੀ ਰੂਹ ਸਿਰਫਿਰੇਚਉਰਾਸੀ ਮਾਹਿ॥ਜਿਨਾਂਤਕੀਆ
ਰੱਬ ਦਾ ਸੇ ਰੱਤੇ ਸਚ ਮਾਹਿ॥ਕਾਇਮ ਥੀਏ ਜਹਾਨ ਵਿਚ ਫਿਰ ਮਰੇ ਨਾ ਆਵਹਿ ਜਾਹਿ॥ ਬਿਨਾਂ
ਰਿਆਜ਼ਤ ਬੰਦਗੀ ਕਾਇਮ ਥੀਏ ਸੰਸਾਰ॥ਕਾਇਮ ਨ ਰਹੇ ਪੈਕੰਬਰਾਂ ਕਾਇਮ ਨ ਚਾਰੋਂ ਯਾਰ
॥ਕਾਇਮ ਨ ਥੀਏ ਅਉਤਾਰਾਂ ਜਗ ਰਾਮਾ ਕ੍ਰਿਸ਼ਨ ਮੁਰਾਰਿ ॥ ਕਾਇਮ ਨ ਪੀਰ ਫ਼ਕੀਰ ਹੋਇ
ਸਿਧ ਸਾਧਕ ਸਲਾਰ॥ਕਾਇਮ ਜੁੱਸੇ ਨਾ ਥੀਏ ਰਹੇ ਸੇਕਾਇਮ ਨਾਉਂ॥ਨਾਵਾਂ ਅੰਤ ਨ ਪਾਇਆ
ਲਖ ਆਵਹਿ ਲਖ ਜਾਹਿ॥ ਕਾਇਮ ਜੁੱਸਾ ਜੋ ਰਖੇ ਕਾਇਮ ਕਹੀਐ ਸੋਇ॥ ਬਿਨਾਂ ਇਬਾਦਤ
ਬੰਦਗੀ ਰਹਿਆ ਨ ਕਾਇਮ ਕੋਇ॥ ਮੁਸ਼ਕਲ ਮੁਸਲਮਾਨੜੀ-ਹਿੰਦੂ ਹਰਕਤ ਮਾਹਿ ॥ ਦੋਵੈਂ
ਕਾਇਮ ਨਾ ਥੀਏ ਦਾਵਾ ਕਰ ਮਰ ਜਾਹਿ॥ ਨਾਨਕ ਦਾਵਾ ਛੱਡਿਆ ਦੁਹ ਤੇ ਨਿਆਰਾ ਹੋਇ॥

ਇੱਥੇ ਮਿਲਨ ਵਡਿਆਈਆਂ ਦਰਗਹ ਪਾਵੈ ਢੋਇ ॥ ੯੦ ॥ ਸੁਆਲ ਪੀਰ ਜਲਾਲ ਦੀਨ ਸੂਰਾ ॥ ਆਖੇ ਸੈਦ ਜਲਾਲਦੀਨ ਬਗ਼ਦਾਦੇ ਦਾ ਪੀਰ ॥ਪੋਤ੍ਰਾ ਹਜ਼ਰਤ ਪੀਰ ਦਾ ਪੁੱਛੇ ਕਰ ਤਦਬੀਰ॥ਹਫ਼ਤਾਦ ਦੋ ਮਿਲ ਤਾਂ ਫ਼ਿਰਕੇ ਮੁਸਲਮਾਨ॥ਇਲਾਹਦਾ ਇਕਦੂ ਇਕਹੈਸੱਚੀ ਕਹਿਨ ਕਲਾਮ॥ਕਲਮਾਂ ਪੜ੍ਹਨ ਰਸੂਲ ਦਾ ਸੁਣਹੋ ਨਾਨਕ ਪੀਰ ॥ ਰੋਜ਼ ਕਿਆਮਤ ਦੇਹੜੇ ਥੀਸਨ ਨਾਹ ਜ਼ਹੀਰ ॥ ਹਿੰਦੂ ਮੁਸਲਮਾਨ ਦੁਇ ਕੀਤੇ ਨੀ ਮਨਸੂਖ਼ ॥ਦਰ ਤੇ ਬਾਹਰ ਜੋ ਥੀਸੀ ਸੁਖ਼ਨ ਅਲਾਹਿ ਨ ਚੂਕ ॥ ਕਲਪਿਆ ਪੀਰ ਜਲਾਲਦੀਨ ਕਲਪੇ ਮੁੱਲਾਂ ਸੇਖ॥ਹਾਜੀ ਪੀਰ ਮਸਾਇਕਾਂ ਤੁਰਕ ਮਲੰਗ ਦਰਵੇਸ਼॥ਸਾਲਕ ਸਾਦਿਕ ਕਾਜ਼ੀਆਂ ਗ਼ੌਸ ਕੁਤਬ ਬਡ ਪੀਰ॥ਸਭੇ ਇਕੱਠੇ ਹੋਇ ਕਰ ਆਵੇਂ ਕਾਬੇ ਮਾਹਿ॥ਹਿਕੇ ਦਿਖਾਏ ਅਜ਼ਮਤਾਂ ਨਹੀਂ ਤਾਂ ਦੇਹੋ ਸਜ਼ਾਇ॥੯੧ ਜਾਵਬ ਬਹਾਵਦੀਨ ਸੂਰਾ ਨਾਲ ਹਾਜੀਆਂ ਪੀਰਾਂ ਦੇ ॥ ਆਖੇ ਪੀਰ ਬਹਾਵਦੀਨ ਸੁਣਹੁ ਜਲਾਲਦੀਨ ਪੀਰ॥ਗੁਰੂ ਨਾਨਕ ਪਾਸਹੁ ਪੁੱਛਣਾ ਬਹੁਤੀ ਹੈ ਤਕਸੀਰ ॥ ਜ਼ਾਹਰ ਅਜ਼ਮਤ ਇਸਦੀ ਮੱਕਾ ਦਿਤੋਸੁ ਫੇਰ ॥ ਕੀਤੋਸ ਰਾਹ ਮਨਸੂਖ਼ ਸਭ ਆਂਦੇ ਹੈਂਸੁ ਜ਼ੇਰ ॥ ਮੰਨਿਆ ਹੈਸ ਖ਼ੁਦਾਇ ਇਕ ਦੂਜਾ ਹੋਰ ਨ ਕੋਇ॥ਦੂਜਾ ਮੁਰਸ਼ਦ ਪੀਰ ਹੈ ਸਚ ਰਾਹ ਦਿਖਾਏ ਜੋਇ ॥ ਹਿੰਦੂ ਦੇਖ ਨਾ ਭੁੱਲ ਤੂੰ ਮੁਸਲਮਾਨ ਭਿ ਨਾਹਿ॥ਦੋਵੇਂ ਰੱਦੇਸੀਮ ਜ਼ਹਬਾ ਘਤੇਸੀਦੋਜ਼ਕ ਮਾਹਿ॥ ਵਡਾ ਫ਼ਕੀਰੀ ਮਰਾਤਬਾ ਮਾਰਫ਼ਤੀ ਸਰ ਰਾਹਿ ॥ਮਾਰਫ਼ਤੀ ਜੋ ਬਾਹਰੇ ਸੱਭੇ ਹੈਂ ਗੁਮਰਾਹਿ॥ਦੁਨੀਆ ਕਾਰਣ ਮਜ਼ਹਬਾ ਥੀਏ ਅੰਤ ਅਪਾਰ॥ਸੱਚਾ ਫ਼ਿਰਕਾ ਰੱਬ ਦਾ ਜਉ ਨਾ ਲੰਘਾਏ ਪਾਰ॥ਤੁਸੀ ਮਹਿਰਮ ਨਾਹੀਂ ਪੀਰ ਜੀ ਨਾਨਕ ਵਡਾ ਫ਼ਕੀਰ॥ਰੱਬ ਜਿਨਾਂ ਦੇ ਹੁਕਮ ਵਿਚ ਸੇ ਸਭਨਾਂ ਦੇ ਸਿਰ ਪੀਰ ॥ ੯੨ ॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੁ ਜਲਾਲ ਸਦਾਤ॥ ਵਡਾ ਬੋਲ ਨ ਬੋਲੀਐ ਸਾਹਿਬ ਹਥ ਕਰਾਮਾਤ॥ ਸਾਹਿਬ ਭਾਵੈ ਸੋ ਕਰੈ ਫ਼ਕਰ ਸਾਹਿਬ ਦੇਤਾਣ॥ ਸਾਹਿਬ ਨਿਤਾਣਿਆਂ ਤਾਣ ਹੈ ਸਾਹਿਬ ਨਿਮਾਣਿਆਂ ਮਾਣ ॥ ਆਕਾਸ਼ਾਂ ਆਕਾਸ਼ ਲਖ ਲਖ ਪਾਤਾਲਾਂ ਪਾਤਾਲ॥ਸਭਨਾਂ ਦੇ ਸਿਰ ਇੱਕ ਰੱਬ ਸਭ ਦੀ ਕਰੇ ਸੰਭਾਲ॥ ਜੀਆ ਜੰਤ ਵਸ ਰੱਬ ਦੇ ਜੋ ਵਸਦੇ ਲੋਆ ਲੋਇ॥ਥੱਕਾ ਹਉਂ ਓੜਕ ਭਾਲ ਹੁਣ ਚੁਪ ਕਰ ਰਹਿਆ ਖਲੋਇ ॥੯੩॥ ਸੁਆਲ ਪੀਰ ਜਲਾਲਦੀਨ ਸੂਰਾ ॥ ਆਖੇ ਪੀਰ ਜਲਾਲਦੀਨ ਸੁਣਨਾਨਕ ਸ਼ਾਹ ਕਤਾਲ॥ ਚਉਦਹ ਤਬਕ ਕਿਤਾਬ ਵਿਚ ਤਿਸਤੇ ਪਰੇ ਜ਼ਵਾਲ॥ ਡਿੱਠੇ ਬਾਝੂ ਨਾਨਕਾ ਖ਼ਾਤਰਜਮਾਂ ਨ ਕੋਇ॥ ਕਹਿਣਾ ਸੁਨਣਾ ਬਾਦ ਹੈ ਜੋ ਦਿੱਸੇ ਸਚ ਸੋਇ ॥ ਮਜਲਸ ਅੰਦਰ ਬੈਠਿਆਂ ਹੋਏ ਅੰਤਰ ਧਿਆਨ॥ਅੱਖੀਂ ਅੱਗੋਂ ਛਿਪ ਗਏ ਮਜਲਸ ਭਈ ਹੈਰਾਨ॥੯੪॥ ਜਵਾਬਨਾਨਕ ਸ਼ਾਹ ਸੂਰਾ ਅਕਾਸ਼ ਬਾਣੀ ॥ ਆਖੇ ਨਾਨਕ ਸ਼ਾਹ ਸਚ ਸੁਣਹੁ ਜਲਾਲ ਸਦਾਤ॥ਹਿਕੋ ਅਸਾਂ ਨਾਲ ਦੇਹਿਕੇ ਤਾਂ ਚਲਹੁ ਆਪ ॥ ਡਿਠਾ ਬੇਟਾ ਪੀਰ ਨਾਲ ਜ਼ੁਲ ਜਲਾਲੀ ਨਾਮ ॥ ਵਾਉ ਚੜ੍ਹੇ ਅਸਮਾਨ ਵਿਚ ਤਿਸਦਾ ਸੁਣਹੁ ਬਿਆਨ॥ਇੱਕ ਪਲਕ ਦੇ ਫ਼ੁਰਕਨੇ ਡਿੱਠੇ ਅਗਣਤ ਅਸਮਾਨ ॥ ਕਈ ਪੈਗ਼ੰਬਰ ਦੇਖ ਕਰ ਪੀਰ ਹੋਇ ਰਹਿਆ ਹੈਰਾਨ ॥ ਫੇਰ ਗਏ

ਪਾਤਾਲ ਨੋਂ ਡਿਠੇ ਕਈ ਪਾਤਾਲ ॥ ਅਵਤਾਰਾਂ ਪੈਕੰਬਰਾਂ ਗਣਤ ਅਗਣਤੀ ਭਲ ॥ ਜਿਥੇ ਬਾਬਾ ਜਾਵਹੇ ਤਿਥੇ ਹੀ ਗੁਲ ਹੋਇ॥ ਕਾਰਣ ਦਰਸ਼ਨ ਵੇਖਣੇ ਆਵੈ ਸਗਲੀ ਲੋਇ॥ਕਾਰਾਂ ਭੇਟਾਂ ਸਿਰਨੀਆਂ ਨਜ਼ਰ ਨਿਆਜ਼ਾਂ ਲੱਖ॥ਗੂਨਾ ਗੂਨੀ ਨਿਆਮਤਾਂ ਮੇਵੇ ਲਖ ਅਲੱਖ॥ਇਕ ਜ਼ਮੀਨ ਦੇ ਅੰਦਰੇ ਬਾਬਾ ਪਹੁਚਿਆ ਜਾਇ॥ਅਗੇ ਕੜਾਹ ਤਯਾਰ ਸੀ ਗਾਵਨ ਸ਼ਬਦ ਅਲ ਇ ॥ਬਾਬਾ ਸੁਣਿਆ ਸੰਗਤੀ ਸਭ ਦਰਸ਼ਨ ਲਗੀ ਆਇ॥ਰਖਿਆ ਅਗੇ ਕੜਾਹ ਨੂੰਪੈਰੀਂ ਸੀਸ ਨਿਵਾਇ॥ਲਈ ਕੜਾਹੀ ਬਾਬੇ ਤੁੜਕੈ ਪਾਈ ਵਿਚ ਕਚਕੋਲ॥ਫਿਰ ਦਿੱਤੀ ਕੜਾਹੀ ਪੀਰ ਨੂੰ ਬੈਠਾ ਸੀ ਜੋ ਕੋਲ॥ਏਕ ਪਲਕ ਦੇ ਅੰਤਰੇ ਫਿਰ ਮੱਕੇ ਪਹੁਤੇ ਆਇ॥ਬੇਟਾ ਪੀਰ ਜਲਾਲਦੀ ਮੁਖ ਤੇ ਬਚਨ ਅਲਾਇ॥ਇਸ ਆਖ਼ਰ ਜਮਾਨੇ ਵਿਚ ਨਾਨਕ ਵਡਾ ਫ਼ਕੀਰ॥ਮੀਰਾਂ ਦੇ ਸਿਰ ਮੀਰ ਹੈ ਪੀਰਾਂ ਦੇ ਸਿਰ ਪੀਰ॥ਆਖੀਓਸ ਮੂਹੋਂ ਕਲਾਮ ਜੋ ਸੋਈ ਦਿਤੀਓਸ ਦਿਖਲਾਇ॥ ਤੁਸੀ ਜਾਣਹੁ ਹੋਰ ਕੁਝ ਅਸਾਂ ਬੁੱਝਿਆ ਖ਼ੁਦ ਖ਼ੁਦਾਇ ॥ ਆਕਾਸ਼ੀ ਆਕਸ਼ ਲੱਖ ਪਾਤਾਲਾਂ ਪ ਤਾਲ॥ਡਿੱਠੇ ਇਕਤੇ ਪਲਕ ਵਿਚ ਹਉਂ ਭੀ ਜੁਲਕਰ ਨਾਲ॥ਹੇਠੋਂ ਕਈ ਪਤਾਲ ਤੇ ਮਿਲੀ ਕੜਾਹੀ ਆਇ॥ਸਾਰੀ ਮਜਲਸ ਅੰਦਰੇ ਦਿੱਤੋਸ ਕੜਾਹ ਦਿਖਲਾਇ॥ਸਭੇ ਗਏਹੈਰਾਨ ਹੋਇ ਨਾਨਕ ਵਡਾ ਫ਼ਕੀਰ॥ਹਿਕੇ ਤਾਂ ਖ਼ੁਦ ਖ਼ੁਦਾਇ ਹੈ ਕਹਿ ਨ ਸਕੇ ਤਦਬੀਰ॥ ਸੱਭੇ ਕਦਮੀਂ ਢਹਿ ਪਏ ਮਨ ਵਿਚ ਬਹੁ ਡਰ ਖਾਇ॥ਅਜੀ ਕਾਈ ਨੀਸ਼ਾਨੀ ਰੱਖੀਐ ਮੱਕਾ ਭਿਸ਼ਤ ਕਰਾਇ॥ ਬਾਬੇ ਕਉਸ ਉਤਾਰੀ ਪਾਉਂ ਤੇ ਰੱਖੀ ਨੀਸ਼ਾਨੀ ਏਹ॥ਜੋ ਕਰਗ ਜ਼ਿਆਰਤਕੌਸਦੀ ਓਹ ਫੇਰ ਨ ਜਨਮ ਧਰੇਇ ॥ ਇਤਿ ਸ੍ਰੀ ਮੱਕੇ ਕੀ ਗੋਸ਼੍ਰ ਸੰਪੂਰਣੰ

੧ ਓ ਸਤਿਗੁਰਪ੍ਰਸਾਦਿ ॥ ਅਥ ਸਾਖੀ ਮਦੀਨੇ ਕੀ ਚਲੀ ॥ ਤਬ ਬਾਬਾ ਨਾਨਕ ਮੱਕੇ ਵਿੱਚ ਬਰਸ ਇਕ ਰਹਿਆ ਸਭਨਾਂ ਹਾਜੀਆਂ ਬਾਬੇ ਦੀ ਆਨ ਮੰਨੀ ਮੱਕੇ ਦੇਸਭ ਹਾਜੀ ਨਿਵਾਇ ਕਰ ਬਾਬਾ ਮਦੀਨੇ ਕੋ ਚਲਿਆ ਅੱਗੇ ਜਦ ਬਾਬਾ ਜੀ ਮੱਕੇ ਕਉ ਚਲੇਥੇਤਉ ਹੋਰਹਾਜੀ ਭੀਮੱਕੇ ਕਉ ਚਲੇ ਥੇ ਤਉ ਓਹ ਹਾਜੀ ਬਰਸ ਇਕ ਪਿੱਛੇ ਮੱਕੇ ਵਿਚ ਆਇ ਪਹੁੰਚੇ ਜਾਂ ਦੇਖਨ ਤਾਂ ਓਹ ਜੋ ਫ਼ਕੀਰ ਹਿੰਦੂ ਅਸਾਂ ਨਾਲ ਮੱਕੇ ਕੋ ਚਲਿਆ ਥਾ ਸੋਆਗੇ ਹੀ ਬੈਠਾ ਹੋਯਾ ਹੈ ਤਾਂ ਓਨਾਂਹਾਜੀਆਂ ਮੱਕੇ ਕੇ ਹਾਜੀਆਂ ਪਾਸੋਂ ਪੁੱਛਿਆ ਜੋ ਇਹਫ਼ਕੀਰ ਕਦ ਕਾਈਹਾਂਅਯਾ ਹੈਤਬ ਮੱਕੇ ਕੇ ਹਾਜੀਆਂ ਕਹਿਆ ਜੋ ਜੀ ਏਸਨੂੰ ਇੱਕ ਬਰਸਹੋਯਾਹੈ ਈਹਾਂ ਆਯਾ ਹੈ ਤਬਨਏ ਹਾਜੀ ਹੈਰਾਨ ਹੋ ਗਏ ਲਗੇ ਕਹਿਣ ਯਾਰੋ ਏਹ ਫ਼ਕੀਰ ਅਤੇ ਅਸੀ ਇਕੱਠੇ ਚਲੇ ਥੇ ਅਜਬ ਕਰਾਮਾਤਹੋਈਹੈ ਜੋ ਏਕ ਹੀ ਦਿਨ ਮੱਕੇ ਆਇ ਪਹੁੰਚੇ ਹੈਂਤਬ ਅਗਲਿਆਂਹਾਜੀਆਂ ਆਖਿਆ ਜੋ ਜੀ ਏਹ ਕੋਈ ਸੂਰਤ ਖ਼ੁਦਾਇ ਦੀ ਹੈ ਅਤੇ ਜਿਥੋਂ ਤੀਕਰ ਮੱਕੇ ਦੇ ਉਲਮਾਇ ਕਾਜ਼ੀ ਪੀਰ ਗ਼ਉਸ ਕੁਤਬ ਸਲਾਰ ਸੇ ਸਭਨਾਂ ਫੇਰ ਮਸਲਤ ਕੀਤੀ ਜੋ ਚਲੋ ਭਾਈ ਅਸੀ ਭੀ ਮਦੀਨੇ ਕਾ ਹੱਜ ਕਰਾਂਗੇ ਅੱਗੇ ਮਦੀਨੇ ਵਿੱਚ ਚਾਰ ਇਮਾਮ ਹੈਨ ਅਤੇ ਚਾਰੋਂ ਹੀ ਮੁਸੱਲੇ ਹੈਨ ਮਤ ਉਨ੍ਹੈ

ਆਗੇ ਇਹ ਫ਼ਕੀਰ ਹਾਰੇਅਰ ਅਸਾਡੇ ਦੀਨ ਵਿਚ ਆਵੇ ਅਜਹਾ ਬਲ ਜ਼ੋਰ ਮੱਕੇ ਵਿੱਚ ਕਿਸੇ ਦਾ ਨਾ ਡਿੱਠੇ ਜੋ ਕੋਈ ਨਾਨਕ ਫ਼ਕੀਰ ਕਉ ਜੀਤ ਕਰ ਅਪਣੇ ਮਜ਼ਹਬ ਅੰਦਰ ਲੈ ਆਵੇ ਵੇਖਾਂ ਹੁਣ ਕੀ ਮੁਬਾਹਸਾ ਮਦੀਨੇ ਵਿੱਚ ਹੋਇ ਨਿਬੜੇ ਤਾਂ ਬਾਬਾ ਅਤੇ ਮੱਕੇ ਦੇ ਹਾਜੀ ਲੋਕ ਮਦੀਨੇ ਕੀ ਹੱਜ ਕਉ ਚਲੇ ਸ਼ਹਿਰੋਂ ਇਕੱਠ ਨਿਕਲੇ ਜਦ ਬਾਹਰ ਆਏ ਤਾਂ ਸ੍ਰੀ ਬਾਬਾ ਜੀ ਅੰਤਰਧਿਆਨ ਹੋਇ ਗਿਆ ਅਰ ਸ੍ਰੀ ਬਾਬਾ ਪਉਣ ਕਾ ਰੂਪ ਧਾਰ ਕਰ ਏਕ ਪਲਕ ਮੇਂ ਮਦਾਨੇ ਸਮੇਤ ਮਰਦਾਨੇ ਰਬਾਬੀ ਆਇ ਪਹੁੰਚੇ ਮਦੀਨੇ ਵਿੱਚ ਰੂਮ ਕਾ ਸ਼ਹਿਰ ਹੈ ਰੂਮ ਕਾ ਪਾਤਸ਼ਾਹ ਸੁਲਤਾਨ ਹਮੀਦ ਕਾਰੂੰ ਥਾ ਬੜਾ ਕਾਰੂੰ ਜੋ ਆਗੇ ਮਿਹਤਰ ਮੂਸੇ ਕੇ ਜ਼ਮਾਨੇ ਵਿੱਚ ਹੋਯਾ ਸੀ ਕਾਰੂਨ ਹਾਰੂਨ ਦੋਂਨੋ ਭਾਈ ਹੈਸਨ ਤਬ ਸੁਲਤਾਨ ਹਮੀਦ ਕਰੂਨ ਭੀ ਬੜਾ ਜ਼ਾਲਮ ਥਾ ਜਹਾਂ ਤੀਕਰ ਦੌਲਤ ਸੀ ਸੋ ਸਭ ਲੁਟ ਲਈ ਥੀ ਤਾਂ ਬਾਬੇ ਜੀ ਆਖਿਆ ਮਰਦਾਨਿਆ ਚਲੋ ਪਹਿਲੋਂ ਪਾਤਸ਼ਾਹ ਕਉ ਮਿਲੀਐ ਤੋ ਇਸ ਕਾ ਭਲਾ ਹੋਵੇ ਨਾਹੀਂ ਤਾਂ ਅਗਲੇ ਕਾਰੂੰ ਵਾਗੂੰ ਏਹ ਭੀ ਹਲਾਕ ਹੋ ਜਾਂਦਾ ਹੋਵੈ ਤਾਂ ਚਲੀਐ ਪਾਤਸ਼ਾਹ ਕਉ ਮਿਲੀਐ ਮਤ ਇਸ ਦਾ ਭਲਾ ਹੋਵੇ ਤਬ ਬਾਬਾ ਜੀ ਅਤੇ ਮਰਦਾਨਾ ਦੋਵੇਂ ਜਨੇ ਚਲੇ ਗਏ ਸੁਲਤਾਨ ਹਮੀਦ ਕਾਰੂੰ ਦੇ ਦਰਬਾਰ ਅਤੇ ਅਗਲੇ ਕਾਰੂੰ ਚਾਲੀ ਗੰਜ ਖ਼ਜ਼ਾਨਾ ਜਮਾ ਕੀਆ ਥਾ ਅਰ ਇਸ ਸੁਲਤਾਨ ਹਮੀਦ ਕਰੂੰ ਪੈਂਤਾਲੀ ਗੰਜ ਖ਼ਜ਼ਾਨਾ ਕੀਤਾ ਹੈ ਤਾਂ ਸ੍ਰੀ ਬਾਬੇ ਕਹਿਆ ਰੇ ਦਰਬਾਨੋਂ ਇਸ ਏਤਾ ਖ਼ਜ਼ਾਨਾ ਕਿਉਂਕਰ ਜਮਾ ਕੀਤਾ ਹੈ ਤਬ ਦਰਵਾਨਾਂ ਕਹਿਆ ਜੋ ਜੀ ਏਹ ਐਸਾ ਜ਼ਾਲਮ ਹੈ ਜਹਾਂ ਰੁਪੱਈਆ ਜਾਂ ਮੁਹਰ ਸੁਨਤਾ ਹੈ ਤਹਾਂ ਛੋਡਤਾ ਨਾਹੀਂ ਭਾਵੇਂ ਕਹੂੰ ਹੋਵੇ ਇਕ ਦਿਨ ਸੁਲਤਾਨ ਹਮੀਦ ਕਹਿਆ ਜੋ ਕਹੂੰ ਰੁਪੱਈਯੇ ਕੀ ਜ਼ਾਤ ਰਹੀ ਹੈ ਤਬ ਵਜ਼ੀਰਾਂ ਕਹਿਆ ਜੀ ਕਹੂੰ ਨਹੀਂ ਰਹੀ ਤਬ ਪਾਤਸ਼ਾਹ ਏਕ ਸਹੇਲੀ ਖ਼ੂਬਸੂਰਤ ਕਉ ਬਜ਼ਾਰ ਭੇਜਿਆ ਜੋ ਕੋਈ ਇੱਕ ਰੁਪੱਈਆ ਦੇਵੇ ਸੋ ਲੇਵੇ ਤਬ ਏਕ ਸੁਦਾਗਰ ਕੇ ਬੇਟੇ ਨੇ ਮਾਉਂ ਕਉ ਕਹਿਆ ਜੋ ਏਕ ਰੁਪੈਅ ਦੇਵੇਂ ਤਾਂ ਪਾਤਸ਼ਾਹ ਸਹੇਲੀ ਵੇਚਤਾ ਹੈ ਤਬ ਉਸ ਦੀ ਮਾਉਂ ਨੇ ਕਹਿਆ ਬੱਚਾ ਰੁਪੈਆ ਸੁਲਤਾਨ ਹਮੀਦ ਨੇ ਸਾਰੀ ਪਾਤਸ਼ਾਹੀ ਮੇਂ ਨਾਹੀਂ ਛੋਡਿਆ ਪਰ ਏਕ ਰੁਪੈਆ ਤੇਰੇ ਬਾਪ ਦੇ ਮੂੰਹ ਵਿੱਚ ਪਾਕੇ ਗੋਰ ਵਿੱਚ ਦੱਬਿਆ ਸੀ ਓਹ ਦੇਖ ਲੈ ਤਬ ਉਹ ਸੁਦਾਗਰ ਬਚਾ ਵੁਹ ਰੁਪੈਆ ਲੈਕਰ ਸਹੇਲੀ ਮੋਲ ਲੈ ਗਿਆ ਤਾਂ ਪਾਤਸ਼ਾਹ ਨੇ ਸਬ ਰੁਪੈ ਨਿਕਾਲ ਲਏ ਸੋ ਏਹ ਐਸਾ ਪਾਤਸ਼ਾਹ ਹੈ ਰੁਪਏ ਕਿਤੇ ਨਹੀਂ ਛਾਡਤਾ ਤਾਂ ਸ੍ਰੀ ਬਾਬਾ ਬੋਲਿਆ ਜੋ ਏਹ ਵੱਡਾ ਗੁਨਹਗਾਰ ਹੈ ਦਰਗਾਹ ਖ਼ੁਦਾਇ ਦੀ ਵੱਡੀ ਸਜਾਇ ਪਾਵੈਗਾ ਲਾਨਤ ਹੈ ਇਸ ਦੀ ਕਮਾਈ ਕਉ ਅਤੇ ਹੈਫ਼ ਇਸ ਦੇ ਜੀਵਣੇ ਕਉ ਹੇ ਪਰਵਰਦਿਗਾਰ ਏਹ ਵੱਡਾ ਬਜੇਗਾਰ ਹੈ ਅਰ ਅਗਲੇ ਕਰੂੰ ਕਉ ਜ਼ਮੀਨ ਝੱਲਿਆ ਸੀ ਅਰ ਇਸ ਕਉ ਕਾਈ ਜਾਇ ਰੱਖ ਸਕੇਗੀ ਨਾਹੀਂ ਤਾਂ ਸ੍ਰੀ ਬਾਬੇ ਜੀ ਦਰਵਾਨਉਂ ਕੋ ਕਹਿਆ ਜੋ ਤੁਮ ਇਤਨਾ ਜਬਾਬ ਸੁਲਤਾਨ ਹਮੀਦ ਕਾਰੂੰ ਕਉ ਜਾਇ ਕਹੋ ਜੋ ਦੋਇ ਫ਼ਕੀਰ ਤੇਰੀ ਡੇਵਢੀ ਅੱਗੇ ਖੜੇ ਹੈਨ ਅਰ ਕਹਿੰਦੇ ਹੈਨ ਜੋ ਤੂੰ ਇੱਕਵਾਰਗੀ ਅਸਾਂ ਨਾਲ ਮੁਲਾਕਾਤ ਕਰ ਤਾਂ ਉਨ੍ਹੋਂ ਦਰਵਾਨੋਂ ਜਾਇ ਅਰਜ਼

ਕੀਤੀਤਾਂ ਪਾਤਸ਼ਾਹ ਬਾਹਰ ਆਯਾ ਤਾਂ ਕਿਆ ਦੇਖ ਜੋਅੱਗੇਬਾਬਾ ਜੀ ਠੀਕਰੀਆਂ ਦੂਣਦਾ ਸੀ ਅਤੇ ਗਿਣਦਾ ਸੀ ਤਾਂ ਸੁਲਤਾਨ ਹਮੀਦ ਕਾਰੂੰ ਕਹਿਆ ਜੀ ਜੋ ਏਹ ਠੀਕਰੀਆਂ ਕਿਆ ਕਰੋਗੇ ਤਬ ਸ੍ਰੀ ਬਾਬਾ ਬੋਲਿਆ ਜੋ ਜੀ ਇਹ ਠੀਕਰੀਆਂ ਦਰਗਾਹ ਖ਼ੁਦਾਇਦੀ ਲੈ ਜਾਹਿੰਗੇ ਤਬ ਪਾਤਸ਼ਾਹ ਕਹਿਆ ਜੋ ਜੀ ਠੀਕਰੀਆਂ ਤੋ ਪਹੁੰਚਦੀਆਂ ਨਾਹੀ ਮੂਇਆਂ ਇੱਥੇ ਹੀ ਰਹਿਨ ਗੀਆਂ ਤਾਂਫੇਰ ਬਾਬਾ ਜੀ ਬੋਲਿਆ ਐ ਸੁਲਤਾਨ ਹਮੀਦ ਕਾਰੂੰ ਤੈਂ ਜੋ ਪੈਂਤਾਲੀ ਗੰਜ ਖ਼ਜ਼ਾਨਾ ਜਮਾਕੀਤਾ ਹੈ ਜ਼ੁਲਮਕਰਕੇ ਸੋ ਤੇਰੇਨਾਲ ਕਿਉ ਕਰ ਪਹੁੰਚੇਗਾ ਤੁਮਾਰੇ ਬਡੇ ਕਾਰੂੰ ਚਾਲੀ ਗੰਜਖ਼ਜ਼ਾਨਾਸੰਚਿਆਸੀਤਬ ਫੇਰ ਸੁਲਤਾਨ ਹਮੀਦ ਕਾਰੂੰ ਕਹਿਆ ਜੋ ਜੀ ਕਿਵੇਂ ਇਹ ਖ਼ਜ਼ਾਨਾ ਮੇਰੇ ਸਾਥਭੀਪਹੁੰਚੇਤਾਂ ਬਾਬਾਬੋਲਿਆ ਹੇ ਪਾਤਸ਼ਾਹ ਹਮੀਦ ਕਾਰੂੰ ਇਹ ਖ਼ਜਾਨਾ ਤੇਰੇ ਨਾਲ ਤਦ ਪਹੁੰਚੇਗਾਜੇ ਤੂੰ ਖ਼ੁਦਾਇਦੇਨਾਮਖ਼ੈਰਾਇਤ ਕਰਹਿ ਤਾਂ ਤੇਰੇ ਨਾਲ ਪਹੁਚੇ ਨਾਹੀਂ ਤਾਂ ਈਹਾਂ ਹੀ ਰਹਿ ਜਾਵੇਗਾ ਅਰ ਇਸ ਖ਼ਜਾਨੇ ਦੇ ਮਲਕਅਵਰ ਹੀਹੋਹਿੰਗੇ ਪਹਿਲੇਤੇਰਾ ਖ਼ਜਾਨਾ ਮਾਲ ਜਿਨਸ ਜ਼ਿਮੀ ਜਮੀਯਤ ਕਰਹਿੰਗੇਤਾਂ ਪਛੇਤੇਰੀ ਗੋਰ ਮਜਲ ਕਰਹਿੰਗਵੇਖ ਤੁਮਾਰਾ ਬਡਾਕਾਰੂੰਥਾਜਿਸਨੇਚਲੀਗੰਜ ਖ਼ਜ਼ਾਨਾ ਜਮਾਕੀਤਾਥਾ ਓਹ ਐਸੇ ਗੰਜ ਥੇ ਜਿਨੋਂ ਕਾ ਇੱਕ ਸਿਰਾ ਜ਼ਮੀਨ ਅਰ ਇੱਕ ਸਿਰਾ ਅਸਮਾਨ ਥਾ ਤਾਂ ਮਿਹਤਰ ਮੂਸੇ ਪੈਕੰਬਰ ਦੀ ਇਨਾਇਤ ਕਬੂਲ ਨ ਕੀਤੀਓਸਅਤੇਸਾਥ ਹੀਖ਼ੁਦਾਇ ਕਾਹੁਕਮਨ ਕਬੂਲਕੀਤੋਸੁਤੇ ਫ਼ੁਰਮਾਨ ਖ਼ੁਦਾਇ ਦੇਕਾਰੂੰਹਲਾਕ ਕਉ ਹੋਏ ਜੋ ਐ ਕਾਰੂੰ ਤੂ ਇਨਾਂ ਚਾਲੀ ਗੰਜ ਖ਼ਜ਼ਾਨਿਆਂ ਵਿੱਚੋਂ ਇੱਕ ਗੰਜ ਮੇਰੇ ਰਾਹ ਪਰ ਖ਼ੈਰਾਇਤ ਕਰ ਤਾਂ ਤੇਰੇ ਨਾਲ ਖ਼ਜ਼ਾਨੇਪਹੁਚੇਂਗੇਨਹੀਂ ਤਾਂਈਹਾਂਹੀਰਹਿੰਗੇ ਇਸ ਖ਼ਜ਼ਾਨੇ ਦੇ ਵਾਰਸਅਵਰ ਹੀਹੋਏ ਗੇ ਤਦ ਤਿਸਖ਼ੁਦਾਇ ਦੇ ਹੁਕਮ ਕਰਕੇ ਤ੍ਰੈ ਇਲ਼ਾਮ ਹਜ਼ਰਤ ਮੂਸੇ ਕਾਰੂੰ ਪਰ ਕੀਤੇ ਜੋ ਐ ਕਾਰੂੰ ਕੁਛ ਥੋੜੀ ਬਹੁਤੀ ਖ਼ੈਰਾਇਤ ਉਸ ਖ਼ੁਦਾਇ ਦੇ ਰਾਹ ਪਰ ਕਰ ਜਿਸਨੇ ਤੈਨੂੰ ਪੈਦਾ ਕੀਤਾ ਹਈ ਅਰ ਤੈਨੂੰ ਬਾਦਸ਼ਾਹ ਬਣਾਯਾ ਹੈ ਤਾਂ ਤੇਰੇ ਨਾਲ ਖ਼ਜ਼ਨਾ ਪਹੁੰਚੇ ਨਾਹੀਂ ਤਾਂ ਈਹਾਂ ਕਾ ਈਹਾਂ ਹੀਰਹੇਗਾ ਇਸ ਖ਼ਜਾਨੇ ਦੇ ਵਾਰਸ ਅਵਰ ਹੀ ਹੋਏਂਗੇ ਤਦ ਕਾਰੂੰ ਐਸਾ ਮਗ਼ਰੂਰ ਥਾ ਦੌਲਤ ਅਤੇ ਲਸ਼ਕਰ ਉੱਤੇਖ਼ੁਦਾਇ ਦੇ ਤ੍ਰੈਏ ਹੁਕਮ ਫੇਰਿਓਸ ਜੋ ਚੌਥਾ ਹੁਕਮ ਹੋਯਾ ਤਾਂ ਭੀ ਫੇਰਿਓਸ ਤਾਂ ਜ਼ਮੀਨ ਕੋ ਹੁਕਮ ਹੋਯਾਜੋ ਕਾਰੂੰ ਫ਼ਿਰਾਊਨ ਕੇਪੈਰ ਪਕੜ ਅਰ ਗ਼ਰਕ ਕਰ ਅਰ ਸਮੇਤ ਖ਼ਜ਼ਾਨੇ ਕਾਰੂੰ ਹਲਾਕ ਗ਼ਰਕ ਹੋਯਾ ਤਾਂ ਦਉਰ ਕਿਆਮਤ ਤਕ ਜ਼ਮੀਨ ਵਿਚ ਚਲਿਆ ਜਾਵੇਗਾ ਹੇ ਕਾਰੂੰ ਹਮੀਦ ਜ਼ਿਮੀਨੇਭੀਉਸਨੂੰ ਤਦ ਗ਼ਰਕ ਕੀਤਾ ਸਾ ਜੋ ਉਹਸੂਮ ਥਾ ਜਾਲਮ ਥਾ ਅਰ ਦੂਸਰਾ ਭਾਈਕਾਰੂਨਥਾਅਰ ਉਸਨੇ ਖ਼ੁਦਾਇ ਦੀ ਇਤਾਇਤ ਮੰਨ ਮੂਸੇ ਪੈਕੰਬਰ ਦੀ ਉੱਮਤ ਹੂਆ ਮੂਸੇ ਕੇ ਪਿੱਛੇ ਉਸਤੋ ਪੈਗੰਬਰੀ ਮਿਲੀ ਯਕੀਨ ਕਰਕੇ ਤੂ ਉੱਮਤ ਮਹੰਮਦ ਮੁਸਤਫ਼ਾ ਦੀ ਹੋਇਕਰ ਐਸਾ ਜ਼ੁਲਮ ਰੱਯਤਪਰ ਕੀਆ ਹੈ ਜੋ ਜਾਂ ਤਕ ਰੁਪੱਈਏ ਕੀ ਜਾਤਹੈਸੀ ਸੋ ਸੱਭੇ ਹੀ ਲੂਟ ਲੀਤੀ ਹਈ ਏਹ ਜ਼ੁਲਮ ਕਖ਼ਜ਼ਾਨੇਤੇਰੇ ਸਾਥ ਕਿਉਂਕਰ ਚਲਹਿੰਗੇ ਹੁਣ ਤੂੰ ਇਸ

ਜ਼ੁਲਮ ਤੋਂ ਬਾਜ਼ ਆਉ ਤੋਬਹ ਕਰ ਤਾਂ ਕਾਰੂੰ ਹਮੀਦ ਕਹਿਆ ਜੋ ਜੀ ਏਹ ਮਨ ਮੇਰਾ ਦੁਨੀਆਂ ਦੀ ਹਿਰਸ ਵਿਚ ਗ਼ਰਕ ਹੈ ਪਿਛੇ ਜੋ ਹੋਈ ਸੋ ਗੁਜ਼ਰੀ ਹੁਣ ਇਸ ਜ਼ੁਲਮ ਥੀਂ ਤੋਬਹ ਹੈ ਪਰ ਜੀ ਕੋਈ ਐਸੀ ਨਸੀਹਤ ਸੁਣਾਈਐ ਜਿਸੇ ਸੁਣਕਰ ਮਨ ਮੋਮ ਹੋਵੇ ਅਤੇ ਖ਼ੁਦਾਇ ਦੇ ਰਾਹਉੱਤੇ ਸਾਦਕ ਹੋਵੈ ਅਰ ਖ਼ੁਦਾਇ ਵਲ ਆਵਹਿ ਤਾਂ ਸ੍ਰੀ ਬਾਬੇ ਨਾਨਕ ਜੀ ਸੁਲਤਾਨ ਹਮੀਦ ਕਾਰੂੰਕੇ ਪਰਥਾਇ ਨਸੀਹਤ ਨਾਮਾ ਕੀਤਾ ॥ ਅਥ ਨਸੀਹਤ ਨਾਮਾ ॥ ਕੀਚੇ ਨੇਕ ਨਾਮੀ ਜੋ ਦੇਵੈ ਖ਼ੁਦਾਇ ॥ ਜੋ ਦੀਸੈ ਜ਼ਿਮੀਂ ਪਰ ਸੋ ਹੋਸੀ ਫ਼ਨਾਹਿ॥ਦਾਇਮ ਵਾ ਦੌਲਤ ਕਸੇ ਬੇਸ਼ੁਮਾਰ ॥ ਨ ਰਹਿੰਗੇ ਕਰੋੜੀ ਨ ਰਹਿੰਗੇ ਹਜ਼ਾਰ ॥ ਦਮੜਾ ਤਿਸੀ ਕਾ ਜੋ ਖ਼ਰਚੈ ਖਵਾਇ॥ਦੇਵੈ ਦਿਲਾਵੈ ਰਜਾਵੈ ਖ਼ੁਦਾਇ ॥ ਹੋਤਾ ਨ ਰਾਖੈ ਅਕੇਲਾ ਨ ਖਾਇ॥ਤਹਿਕੀਕ ਦਿਲਦਾਨੀ ਵਹੀ ਭਿਸ਼ਤ ਜਾਇ ॥ ਕੀਜੈ ਤਵੱਜਾ ਨ ਕੀਜੈ ਗੁਮਾਨ ॥ ਨ ਰਹੇਗੀ ਦੁਨੀਆਂ ਨ ਰਹੇਗਾ ਦੀਵਾਨ ॥ ਹਾਥੀ ਵ ਘੋੜੇ ਵ ਲਸ਼ਕਰ ਹਜ਼ਾਰ ॥ਹੋਵਹਿ ਗ਼ਰਕ ਪਲ ਮਹਿ ਨ ਲਾਗੇਗੀ ਬਾਰ ॥ ਦੁਨੀਆਂ ਕਾ ਦਿਵਾਨਾ ਕਹੇ ਮੁਲਖ ਮੇਰਾ ॥ ਆਈ ਮਉਤ ਸਿਰ ਪਰ ਨ ਤੇਰਾ ਨ ਮੇਰਾ॥ਕੇਤੀ ਚਲੀ ਦੇਖ ਵਾਜਾ ਵਜਾਇ ॥ ਰਹੇਗਾ ਵਹੀ ਏਕ ਸਾਚਾ ਖ਼ੁਦਾਇ ॥ ਆਇਆ ਇਕੇਲਾ ਇਕੇਲਾ ਚਲਾਇਆ॥ਚਲਤੇ ਵਖਤ ਕੋਈ ਕਾਮ ਨ ਆਇਆ ॥ ਲੇਖਾ ਮੰਗੀਜੈ ਕਿਆ ਦੀਜੈ ਜਵਾਬ॥ ਤੋਬਹ ਪੁਕਾਰੇ ਜਾਂ ਪਾਵੇ ਅਜ਼ਾਬ ॥ ਖ਼ਲਕ ਪਰ ਕੀਆ ਜ਼ੋਰ ਦਮੜਾ ਕਮਾਇਆ ॥ ਖਾਇਆ ਹੰਢਾਇਆ ਅਜਾਈਂ ਗਵਾਇਆ ॥ਅਖ਼ਰ ਪਛੋਤਾਨਾ ਕਰੇ ਹਾਇ ਹਾਇ॥ਦਰਗਹਿ ਗਇਆ ਬਹੁਤ ਪਾਵੈ ਸਜਾਇ ॥ ਲਾਨਤ ਵ ਤੈਂਕੂ ਵ ਤੈਂਡੀ ਕਮਾਈ ॥ ਦਗੇਬਾਜ਼ੀ ਕਰਕੇ ਦੁਨੀਆ ਲੂਟ ਖਾਈ ॥ ਪੀਏ ਪਿਆਲੇ ਵ ਖਾਏ ਕਬਾਬ ॥ ਦੇਖੋ ਰੇ ਕਾਰੂੰ ਜੋ ਹੋਤੇ ਖ਼ਰਾਬ॥ ਜਿਸੀ ਕਾ ਤੂੰ ਬੰਦਾ ਤਿਸੀ ਕਾ ਸਵਾਰਿਆ॥ਦੁਨੀਆ ਕੇ ਲਾਲਚ ਤੈਂ ਸਾਹਿਬ ਵਿਸਾਰਿਆ॥ਨ ਕੀਤੀਆ ਇਬਾਦਤ ਨ ਰਾਖਿਆ ਈਮਾਨ ॥ ਕੀਤੀ ਹਕੂਮਤ ਪੁਕਾਰੇ ਜਹਾਨ ॥ ਅੰਦਰ ਮਹੱਲਾਂ ਦੇ ਬੈਠੇਂ ਤੂੰ ਜਾਇ ॥ ਹਰਮਾਂ ਸੋਂ ਖੇਲੇਂ ਖ਼ੁਸ਼ਬੋਈ ਹਵਾਇ ॥ ਨ ਪੂਛੇ ਨ ਬੂਝੇ ਕਿ ਬਾਹਿਰ ਕਿਆ ਹੋਇ॥ਹਰਾਮੀ ਗ਼ਰੀਬਾਂ ਕੋ ਮਾਰੇ ਬਿਗੋਇ ॥ ਵਸਦੀ ਉਜਾੜੇ ਤਾਂ ਫਿਰ ਨ ਵਸਾਵਹਿ ॥ ਕੂਕਹਿ ਪੁਕਾਰਹਿ ਨ ਕੋ ਦਾਦ ਪਾਵਹਿ ॥ ਕਰੋੜੀ ਲਖੋੜੀ ਕਰੇ ਬੇਸ਼ੁਮਾਰ ॥ ਕਈ ਕ੍ਰਿਸਾਣ ਬਪੜੇ ਮਰਿਵਹਿ ਹਜ਼ਾਰ ॥ ਹਾਕਮ ਕਹਾਵੇਂ ਅਦਾਲਤ ਨ ਹੋਇ ॥ ਦੁਨੀਆ ਕਾ ਦਿਵਾਨਾ ਫਿਰੇ ਮਸਤ ਲੋਇ ॥ ਲੁਟੇ ਮੁਲਖ ਸਾਰਾ ਪਹਿਰੇ ਖ਼ਰਚ ਖਾਇ ॥ ਦੋਜ਼ਕ ਕੀ ਆਤਸ਼ ਮਾਰੇ ਜਲਾਇ ॥ ਨ ਕੀਚੇ ਹਿਰਸ ਵੇਖ ਦੁਨੀਆਂ ਦਿਵਾਨੇ॥ ਹਮੇਸ਼ਾ ਨ ਰਹਿਗੀ ਤੂੰ ਐਸੀ ਨ ਜਾਨ॥ਉਠਾਤੇ ਸਫ਼ਾ ਤਿਸ ਕੋ ਲਾਗੇ ਨ ਵਾਰ॥ਤਬ ਕਿਸ ਕੀ ਹੈ ਦੁਨੀਆ ਕਿਸਕੇ ਘਰ ਬਾਰ ॥ ਨ ਕੀਜੈ ਹਿਰਸ ਬਹੁਤ ਦੁਨੀਆ ਕੇ ਯਾਰ ॥ ਚੰਦ ਰੋਜ਼ ਚਲਨਾ ਕਿਪਕੜਹੁ ਕਰਾਰ॥ ਸ਼ਰਮਿੰਦਾ ਨ ਹੋਵਹਿ ਕਛੁ ਨੇਕੀ ਕਮਾਇ ॥ਲਾਨਤ ਦਾ ਜਾਮਾ ਤੂੰ ਪਹਿਰੇ ਨ ਜਾਇ ॥ ਗ਼ਫ਼ਲਤ ਕਰਹੁਗੇ ਤੋ ਖਾਵਹੁਗੇ ਮਾਰ ॥ ਬੇਟੀ ਵਾ ਬੇਟਾ ਕੋ ਲਹੇਗਾ ਨ ਸਾਰ ॥ ਤੋਬਹ ਕਰਹੁ ਬਹੁੜ ਕੀਜੈ ਨ ਜ਼ੋਰ॥ ਦੋਜ਼ਕ ਕੀ ਆਤਸ਼ ਜਲਾਵੈਗੀ ਗੋਰ॥ਮਸਾਇਕ ਪੈਕੰਬਰ

ਕੇਤੇ ਸਾਹ ਖ਼ਾਨ॥ ਨ ਦੀਸਹਿ ਜ਼ਿਮੀਂ ਪਰ ਤਿਨਹੁ ਕੇ ਨੀਸ਼ਾਨ॥ ਉਡਤੇ ਕਬੂਤਰ ਜਨਾਵਰ ਕੀ ਛਾਉਂ॥ ਕੇਤੇ ਖ਼ਾਕ ਹੂਏ ਨ ਪੂਛੈ ਕੋ ਨਾਉਂ॥ਚਾਲੀ ਗੰਜ ਜੋੜੇ ਨ ਰਖਿਓ ਈਮਾਨ॥ਆਖ਼ਰ ਵਖਤ ਕਾਰੂੰ ਹੂਆ ਪਰੇਸ਼ਾਨ॥ਨ ਦਾਨੀ ਇਹ ਦੁਨੀਆਂ ਵ ਫ਼ਾਨੀ ਮੁਕਾਮ॥ਤੂੰ ਖ਼ੁਦ ਚਸ਼ਮ ਬੀਨੀ ਇਹ ਚਲਤਾ ਜਹਾਨ॥ਹਰ ਵਕਤ ਬੰਦੇਤੂੰਖ਼ਿਦਮਤ ਸੰਭਾਰ॥ਮਸਤੀ ਵ ਗ਼ਫ਼ਲਤ ਸੋਂ ਬਾਜ਼ੀ ਨ ਹਾਰ॥ਤੋਬਹ ਨ ਕੀਤਿਆ ਕਰਦਿਆਂ ਗੁਨਾਹ॥ਨਾਨਕ ਵਿਸ ਆਲਮ ਕੋ ਤੇਰੀ ਪਨਾਹ॥੧॥ ਜਾਂ ਸ੍ਰੀ ਬਾਬੇ ਨਾਨਕ ਜੀ ਨਸੀਹਤ ਨਾਮਾ ਪੜ੍ਹ ਸੁਣਾਯਾ ਤਾਂ ਸੁਲਤਾਨ ਹਮੀਦ ਕਾਰੂੰ ਹੈਰਾਨ ਹੋ ਗਿਆ ਅਤੇ ਮੋਮ ਦਿਲ ਹੋਇ ਗਿਆ ਅਤੇ ਕਹਿਣੇ ਲਗਾ ਜੋ ਜੀ ਅਸੀ ਤਾਂ ਅਜ਼ੀਮ ਦੁਨੀਆਂ ਵਿਚ ਗ਼ਰਕ ਹਾਂ ਖ਼ੁਦਾਇ ਦੀ ਦਰਗਾਹ ਵਿਚ ਅਸਾਡਾ ਕਿਆ ਹਵਾਲ ਹੋਇਗਾ ਤੋਬਹ ਤੋਬਹ ਤੋਬਹ ਖ਼ੁਦਾਇਆ ਅਜ ਅਸਾਂ ਕੂੰ ਖ਼ੁਦਾਇਆ ਮਾਲਮ ਹੋਯਾ ਹੈ ਅੱਗੇ ਅਸੀ ਗ਼ਫ਼ਲਤ ਵਿਚ ਸੁੱਤੇ ਪਏ ਸੇ ਅਸਾਂਨੂੰ ਕੁਛ ਮਾਲਮ ਨ ਥਾ ਪਰ ਸ੍ਰੀ ਬਾਬਾ ਜੀ ਤੇਰਾਂ ਮਸਲਾ ਸੁਣਕਰ ਅਸੀ ਬਹੁਤ ਡਰੇ ਹਾਂ ਜੀ ਜੋ ਅਸਾਡੇ ਬਾਬ ਕਿਆ ਹੋਵੇਗਾ ਤਾਂਫੇਰ ਸ੍ਰੀ ਬਾਬਾ ਬੋਲਿਆ ਹੇ ਸੁਲਤਾਨ ਹਮੀਦ ਕਾਰੂੰ ਗੱਲੀਂ ਤਾਂ ਨੇਹ ਨਾਹੀਂ ਹੁੰਦਾ ਅਤੇ ਖ਼ੁਦਾਇ ਭੀ ਰੀਝਦਾ ਨਾਹੀਂ ਜਿਚਰ ਖ਼ੁਦਾਇ ਦੀ ਬੰਦਗੀ ਵਿਚ ਮੁਕੱਯਦ ਨ ਹੋਈਏ ਤਿਚਰ ਛੁਟਣਾ ਮੁਸ਼ਕਲ ਹੈ ਅਤੇ ਖ਼ਲਕ ਕੀ ਦੋਸਤੀ ਕੰਮ ਨਾਹੀਂ ਆਂਵਦੀਂ ਖਲਕ ਪਿਆਲੇ ਨਿਵਾਲੇ ਦੀ ਯਾਰ ਹੈ ਜਿਚਰ ਖਾਵੇ ਤਿਚਰ ਮਿੱਤ੍ਰ ਅਤੇ ਜੇ ਨਾ ਖਾਵੇ ਤਾਂ ਦੁਸ਼ਮਨ ਐਸਾ ਰਵੱਯਾ ਖ਼ਲਕ ਕਾ ਹੈ ਕੀ ਅਪਣੇ ਕੀ ਪਰਾਏ ਸਭ ਸੁਖ ਦੇ ਯਾਰ ਹੈਨ ਦੁੱਖ ਦਾ ਮਿੱਤ੍ਰ ਕੋਈ ਨਹੀਂ ਸੰਸਾਰ ਦੀ ਦੋਸਤੀ ਇਤਕਰ ਕੰਮ ਨਹੀ ਆਂਵਦੀ ਸੰਸਾਰ ਨਾਲਹੁ ਖ਼ੁਦਾਇ ਦੀ ਦੋਸਤੀ ਭਲੀ ਹੈ ਤਾਂ ਸੁਲਤਾਨ ਹਮੀਦ ਕਾਰੂੰ ਕਹਿਆ ਜੀ ਆਦਮੀ ਦੀ ਦੋਸਤੀ ਨ ਹੀਂ ਹੋਇ ਆਂਵਦੀ ਅਤੇ ਖ਼ੁਦਾਇ ਨਾਲ ਦੋਸਤੀ ਕਿਉਂਕਰ ਕਰੀਏ ਜੀ॥ ਤਾਂ ਸ੍ਰੀ ਬਾਬੇ ਸ਼ਬਦ ਰਾਗ ਤਿਲੰਗ ਵਿਚ ਕੀਤਾ॥

ਰਾਗ ਤਿਲੰਗ

ਦੋਸਤੀ ਯਾਰੋ ਦੋਸਤੀ ਦੋਸਤੀ ਸਿਰ ਪਰ ਜਾਣੇ॥ਹੁਕਮ ਪਛਾਣੇ ਸ਼ਾਹ ਕਾ ਚਲੇ ਖ਼ਸਮ ਕੇ ਭਾਣੇ॥੧॥ਰਹਾਉ॥ਦੋਸਤੀ ਤਾਂ ਪਰ ਜਾਣੀਐ ਜਾ ਰਚ ਮਚ ਲਾਵੈ॥ਘੁੰਡ ਨ ਕੱਢੇ ਖ਼ਸਮ ਸਿਉਂ ਸ਼ਰਮ ਸਭ ਚੁਕਾਵੈ॥੧॥ਦੋਸਤੀ ਤਾਂ ਪਰਿਜਾਣੀਐ ਜਾ ਗੁਰ ਨ ਪਖਾਲੇ॥ ਹੋਇ ਨਿਮਾਣੀ ਪਵੈ ਝੜ ਪਵੈ ਖ਼ਸਮ ਕੇ ਦੁਆਰੇ॥੨॥ ਜ਼ੋਰ ਨ ਲਗੇ ਦੋਸਤੀ ਨਹੀਂ ਮੁੱਲ ਬਿਕਾਵੈ॥ ਦਗੇ ਸਿਉ ਲਾਲ ਨ ਰੀਝਈ ਜੇ ਲਖ ਜਤਨ ਕਮਾਵੈ॥੩॥ ਝੂਠ ਪਈ ਦੋਸਤੀ ਕਲੀ ਦੀ ਗਈ ਦੇਖਦਿਆਂ ਹੂ॥ ਬਾਬਾ ਨਾਨਕ ਸੋਈ ਦੋਸਤੀ ਜੋ ਤੋੜ ਨਿਬਾਹੂ॥੪॥

ਜਾਂ ਇਤਨਾ ਸ਼ਬਦ ਸ੍ਰੀ ਬਾਬੇ ਜੀ ਕਹਿਆ ਤਾਂ ਪਾਤਿਸ਼ਾਹ ਕਦਮਾਂ ਉਤੇ ਢਹਿ ਪਇਆ ਅਰ ਆਖਣ ਲਗਾ ਜੋ ਜੀ ਜੋ ਆਪ ਹੁਕਮ ਕਰੋ ਸੋਈ ਕਰੀਏ ਤਾਂ ਫੇਰ ਬਾਬਾ ਜੀ ਬੋਲਿਆ ਜਿਤਨੇ ਬੰਦੀਵਾਨ ਹੈਨ ਤੇਰੇ ਬੰਦੀਖ਼ਾਨੇ ਵਿਚ ਸੋ ਤੂੰ ਸੱਭੇ ਛਡਦੇ ਤਾਂ ਤੇਰਾ ਦੂਹੀਂ ਜਹਾਨੀਂ ਭਲਾ ਹੋਵੇਗਾ ਅਤੇ ਗਰੀਬਾਂ ਉਤੇ ਜ਼ੋਰ ਜ਼ੁਲਮ ਨਾ ਕਰ ਜਾਂ ਤੁਧ ਨੂੰ ਖ਼ੁਦਾਇ ਦੇ ਰਾਹ

ਉਤੇ ਖ਼ਬਰ ਹੋਵੇ ਤਾਂ ਸੁਲਤਾਨ ਹਮੀਦ ਕਾਰੂੰ ਆਖਿਆ ਭਲਾ ਹੋਵੇ ਜੀ ਜਿਤਨੇ ਬੰਦੀਵਾਨ ਥੇ ਸੁਲਤਾਨ ਹਮੀਦ ਕੀ ਪਾਤਿਸ਼ਾਹੀ ਮਹਿ ਸਭ ਖ਼ਲਾਸ ਕੀਤੇ ਨ ਕਿਸੇ ਗ਼ਰੀਬ ਉਤੇ ਜ਼ੋਰ ਜ਼ੁਲਮ ਹੋਵੇ ਸੁਲਤਾਨ ਹਮੀਦ ਕਾਰੂੰ ਲਗਾ ਖ਼ੁਦਾਇ ਦੀ ਬੰਦਗੀ ਕਰਨ ਅਤੇ ਨਾਲੇ ਖ਼ੈਰਾਇਤ ਕਰਨ ਲਗਾ ਖ਼ੁਦਾਇ ਦੇ ਰਾਹ ਉਤੇ ਖਜ਼ਾਨੇ ਖੋਲ੍ਹ ਦਿੱਤੇ ਲੰਗਰ ਲਾਇ ਦਿੱਤੇ ਹਰਿ ਸੂਬਿਆਂ ਵਿਚ ਜਹਾਂ ਤਕ ਰੂਮ ਦੀ ਪਾਤਸ਼ਾਹੀ ਥੀ ਸਭ ਜਗਾ ਅੰਦਰ ਸ੍ਰੀ ਬਾਬੇ ਜੀ ਕਾ ਸਦਕਾ ਅਮਨ ਚੈਨ ਵਰਤ ਗਿਆ ਪਾਤਸ਼ਾਹ ਆਖਣ ਲਗਾ ਜੋ ਜੀ ਹੁਣ ਅਸਾਂਕੂ ਖ਼ੁਦਾਇ ਦੇ ਮਿਲਣ ਦੀ ਉਮੇਦ ਹੋਈ ਹੈ ਤਾਂ ਫੇਰ ਸ੍ਰੀ ਬਾਬਾ ਬੋਲਿਆ ਜੋ ਖ਼ੁਦਾਇ ਵੱਲ ਲੱਗੇ ਹੈਨ ਅਤੇ ਖ਼ੁਦਾਇ ਦੀ ਬੰਦਗੀ ਕਰਨ ਲੱਗੇ ਹੈਨ ਤਿਨਕਾ ਸਭ ਕੰਮ ਖ਼ੁਦਾਇ ਰਾਸ ਕਰਦਾ ਹੈ ਅਰ ਖ਼ੁਦਾਇ ਦੀ ਮਿਹਰ ਉਸ ਪਰ ਹੁੰਦੀ ਹੈ ਤਾਂ ਸੁਲਤਾਨ ਹਮੀਦ ਕਾਰੂੰ ਕਹਿਆ ਜੋ ਜੀ ਤੁਸਾਂ ਦੀ ਮਿਹਰ ਤੇ ਖ਼ੁਦਾਇ ਪਾਈਦਾ ਹੈ ਤਾਂ ਸ੍ਰੀ ਬਾਬੇ ਜੀ ਕਹਿਆ ਹੇ ਸੁਲਤਾਨ ਹਮੀਦ ਕਾਰੂੰ ਤੁਹਿ ਤੇ ਖ਼ੁਦਾਇ ਦੀ ਮਿਹਰ ਹੋਈ ਹੈ ਅਤੇ ਅਸਾਂ ਦੀ ਭੀ ਮੇਹਰ ਹੈ ਨਾਹੀਂ ਤਾਂ ਅਗਲੇ ਕਾਰੂੰ ਵੱਡੇ ਵਾਂਗੂੰ ਤੂੰ ਭੀ ਹਲਾਕ ਹੋਇ ਜਾਂਦਾ ਪਰ ਤੁਹਿ ਤੁਰਤ ਚੇਤਿਆ ਤੇ ਖ਼ੁਦਾਇ ਵਲ ਆਇਓਂ ਤਾਂ ਫੇਰ ਸੁਲਤਾਨ ਕਹਿਆ ਜੀ ਆਪ ਕਾ ਦੀਦਾਰ ਫੇਰ ਕਹਾਂ ਹੋਵੇਗਾ ਤਾਂ ਸ੍ਰੀ ਬਾਬੇ ਆਖਿਆ ਹੁਣ ਤਾਂ ਅਸੀ ਮਦੀਨੇ ਕੀ ਹੱਜ ਕਉ ਆਏ ਹਾਂ ਕੋਈ ਦਿਨ ਮਦੀਨੇ ਗੁਜ਼ਰਾਨ ਕਰੇਂਗੇ ਤਬ ਪਾਤਸ਼ਾਹ ਭੀ ਮਦੀਨੇ ਆ ਜਾ ਤਬ ਮਦੀਨੇ ਮਹਿ ਲਗੇ ਰਹਿਨ ਜਾਂ ਕਿਤਨੀਕ ਮੁੱਦਤ ਗੁਜ਼ਰੀ ਤਾਂ ਮੱਕੇ ਦੇ ਹਾਜੀ ਅਤੇ ਰੁਕਨਦੀਨ ਹਾਜੀ ਮੱਕੇ ਦਾ ਔਰ ਜਹਾਂ ਤਕ ਪੀਰਜ਼ਾਦੇ ਹੈਸਨ ਅਰ ਪੀਰ ਬਹਾਵਦੀਨ ਤੇ ਆਦਿ ਲੈਕਰ ਸਭ ਮਦੀਨੇ ਕਉ ਆਏ ਅੱਗੇ ਚਾਰੇ ਇਮਾਮ ਮਦੀਨੇ ਕੇ ਜਾਇ ਕਰ ਹਾਜੀਆਂ ਕੋ ਲੈ ਆਏ ਜਾਂ ਮਦੀਨੇ ਵਿਚ ਆਏ ਦੇਖਨ ਤਾਂ ਕਿਆ ਦੇਖਨ ਜੋ ਦਰਵੇਸ਼ ਨਾਨਕ ਜੀ ਕਲੰਦਰ ਧੂੰਆਂ ਪਾਈ ਬੈਠਾ ਹੈ ਅੱਗੇ ਮਰਦਾਨਾ ਰਬਾਬੀ ਬੈਠਾ ਸ਼ਬਦ ਗਾਂਵਦਾ ਹੈ ਤਬ ਕਾਜ਼ੀ ਰੁਕਨਦੀਨ ਮਦੀਨੇ ਕੇ ਹਾਜੀਆਂ ਪਾਸੋਂ ਪੁੱਛਿਆ ਜੋ ਏਹ ਦਰਵੇਸ਼ ਈਹਾਂ ਕਦਕ ਦਾ ਆਯਾ ਹੈ ਤਬ ਉਨੋਂ ਨੇ ਆਖਿਆ ਜੀ ਘਣੀ ਮੁੱਦਤ ਕਾ ਈਹਾਂ ਆਇ ਬੈਠਾ ਹੈ ਤਬ ਫੇਰ ਮੁਕਾਬਲਾ ਸਭਨਾਂ ਹਾਜੀਆਂ ਕਾ ਸ੍ਰੀ ਬਾਬੇ ਨਾਨਕ ਨਾਲ ਹੋਯਾ ਤੋ ਆਪਸ ਵਿਚ ਆਖਨ ਲਗੇ ਯਾਰੋ ਇਹ ਫ਼ਕੀਰ ਬਡਾ ਔਲੀਆ ਹੈ ਅਰ ਵਡੀ ਕਰਾਮਾਤ ਰਖਦਾ ਹੈ ਜੇ ਇਹ ਫ਼ਕੀਰ ਸਾਡੇ ਮਜ਼ਹਬ ਵਿਚ ਆਵੇ ਤਬ ਅਸਾਡੇ ਮਜ਼ਹਬ ਕਾ ਬਡਾ ਮਰਾਤਬਾ ਹੋਵੇ ਇੱਕ ਵਾਰ ਫੇਰ ਇਸ ਫ਼ਕੀਰ ਨਾਲ ਮੁਬਾਹਿਸਾ ਕਰੀਏ ਖ਼ੁਦਾਇ ਆਪ ਫ਼ਰਮਾਇਆ ਹੈ ਜੋ ਨੇਕ ਰਾਹ ਵਿਚ ਕਾਫ਼ਰ ਨੂੰ ਜ਼ੋਰਾਵਰੀ ਕਰਕੇ ਭੀ ਆਣੀਐ ਇਸ ਗੱਲ ਵਿਚ ਐਬ ਨਾਹੀਂ ਤਾਂ ਪੀਰ ਬਹਾਵਦੀ ਆਖਿਆ ਜੋ ਏ ਰੁਕਨਦੀਨ ਏਹ ਕੋਈ ਆਦਮੀ ਨਾਹੀਂ ਜੋ ਏਹ ਤੁਸਾਡੇ ਹੱਥ ਆਵੇਗਾ ਅਤੇ ਤੁਸੀ ਇਸਨੂੰ ਪਕੜ ਕੇ ਆਪਣੇ ਮਜ਼ਹਬ ਵਿਚ ਲਿਆਵੋਗੇ ਏਹ ਕੋਈ ਫ਼ਰਿਸ਼ਤੇ ਦੀ ਸੂਰਤ ਹੈ ਹੱਥਾਂ ਵਿੱਚੋਂ ਗ਼ਾਇਬ ਹੋਜਾਵੇਗਾ ਉਸ ਵਕਤ ਜਾਣੀਐ ਕੀ ਕਰੇ ਏਹ ਫ਼ਕੀਰ ਪੂਰੀ ਕਰਾਮਾਤ ਰਖਦਾ ਹੈ ਨ ਜਾਣੀਐ ਜਿਉਂ ਮੱਕੇ ਦਾ ਰੁਖ ਫੇਰ ਦਿੱਤਾ ਹੈਸੂ ਅਤੇ

ਗ਼ਜਬ ਕਰਕੇਮਦੀਨੇ ਕਉ ਸਮੇਤ ਰੂਮ ਕਹਿਰ ਕਰ ਛੋਡੇ ਤਾਂ ਤੁਸੀ ਕਿਸਕੀ ਪਨਾਹ ਢੂੰਡੋਗੇ ਤਮਾਮ ਆਲਮ ਫ਼ਨਾਹ ਹੋ ਜਾਵੇਂਗੇ ਇਹ ਕੋਈ ਇਸ ਜ਼ਮਾਨੇ ਦਾ ਵਲੀ ਪੈਦਾਹੋਯਾਹੈਮੱਕੇਵਿਚ ਇੱਕ ਵਰ੍ਹਾ ਦਿਨ ਇਸਨਾਲ ਮੁਬਾਹਸਾ ਹੁੰਦਾ ਰਿਹਾ ਹੈ ਅਤੇਨਾ ਕਿਛੁਤੁਸਾਡਾਖਾਧਾਸਨ ਪੀਤੋਸ ਰਾਤ ਦਿਨ ਸੱਭੇ ਹਾਜੀ ਘੇਰਕੇ ਬੈਠੇ ਰਹੇ ਅਤੇ ਏਹ ਰੋਜ਼ੇ ਨਾਲ ਹੀ ਬਰਸ ਦਿਨ ਰਹਿਆਅਤੇ ਹੁਣ ਭੀ ਰੋਜ਼ੇ ਨਾਲ ਹੀ ਹੈਸੁ ਨਾ ਕਿਛੁ ਖਾਧਾ ਹੈ ਨ ਹਾਜਤ ਹੀ ਰਖਦਾ ਹੈ ਓਥੇ ਇਸਨੂੰਕਿਸੇ ਨ ਜਿੱਤਿਆ ਹੁਣ ਜੋ ਤੁਸੀ ਚਾਹੋ ਜੋ ਜ਼ੋਰ ਜ਼ਰਬ ਕਰ ਨਾਨਕ ਦਰਵੇਸ਼ ਨੂੰ ਜਿੱਤੀਏ ਸੋ ਏਹ ਬਿਜਾਇ ਗੱਲ ਹੈ ਇਸ ਬਾਤ ਵਿੱਚੋਂ ਨੁਕਸਾਨ ਸਾਰਿਆਂ ਆਲਮਾਂ ਕਾ ਹੈ ਅਤੇਦੂਸਰਾ ਖ਼ੁਦਾਇ ਨੇ ਜ਼ੋਰ ਨਹੀਂ ਫ਼ਰਮਾਯਾ ਜੋ ਹਿੰਦੂ ਪਰ ਜੋਰ ਕਰੀਏ ਸੱਭੋ ਮਿਲਕਰ ਚਾਰ ਇਮਾਮਾਂ ਪਾਸ ਚਲੋ ਜੇਹੜੇ ਚਹੁ ਇਮਾਮਾਂ ਪਾਸ ਮੁਸੱਲੇ ਪਰ ਬੈਠੇ ਹੈਨ ਸੱਭੇ ਮਿਲਕਰ ਈਦ ਦੇ ਰੋਜ਼ ਹੱਜ ਕਰੋ ਮਦੀਨੇ ਕੀ ਮਸੀਤ ਵਿੱਚ ਜਿਤ ਦਿਨਹੱਜ ਹੋਏਗਾ ਤਿਸ ਦਿਨ ਏਹ ਦਰਵੇਸ਼ ਭੀ ਆਵੇਗਾਤਾਂ ਏਹ ਅਸਾਡੇ ਇਮਾਮ ਉਸਨੂੰ ਮਾਲੂਮ ਕਰਨਗੇ ਮਸਲੇ ਕਿਤਾਬ ਰੋਇ ਜਹਾਂ ਤਕ ਸਗਲੇ ਹੋ ਕਰ ਝਗੜੇ ਉਹ ਦਰਵੇਸ਼ ਹੱਥ ਆਵਣ ਦਾ ਨਾਹੀਂ ਅਰ ਹੱਜ ਦੇ ਰੋਜ਼ ਸੱਭ ਆਮ ਖ਼ਾਸ ਹਾਜੀ ਕਾਜ਼ੀ ਪਾਤਸ਼ਾਹ ਉਮਰਾਉ ਸਭ ਆਵੇਂਗੇ ਅਰ ਇੱਕ ਮੁਕਾਬਲਾਂਨਾਨਕ ਦਰਵੇਸ਼ ਨਾਲ ਫੇਰ ਕਰੇਂਗੇ॥ ਜਦ ਹੱਜ ਕਾ ਦਿਨ ਆਯਾ ਤਾਂ ਸਭ ਹੱਜ ਕਉ ਜਾਇ ਅਕੱਠੀ ਹੋਈ ਤਬ ਹਾਜੀਆਂ ਅਤੇ ਸ੍ਰੀ ਬਾਬੇ ਦਾ ਫੇਰ ਮੁਕਾਬਲਾ ਹੋਯਾ॥ ਸੁਆਲ ਚਾਰ ਇਮਾਮ ਸੂਰੇ ॥ ਆਖੇ ਇਮਾਮ ਕਮਾਲਦੀਨ ਨਾਲੇ ਸੈਦ ਜਮਾਲ॥ਗ਼ਉਸਲ ਆਲਮ ਕੁਤਬਦੀਨ ਚਾਰੋਂ ਰੁਕਨ ਕਮਾਲ ॥ ਪੁਛਦੇ ਹਾਂ ਚਾਰਨਸੀਹਤਾਂ ਤਿਸਦਾ ਦੇਹ ਬਿਆਨ ॥ ਬੇਟੇ ਆਦਮ ਸ਼ਫ਼ੀ ਦੇ ਹਿੰਦੂ ਮੁਸਲਮਾਨ ॥ਦੁਹਾਂ ਅੰਦਰ ਸ਼ੱਕ ਹੈ ਦੁਹ ਵਿਚ ਸੱਚਾ ਕਉਣ॥ਏਹ ਹਕੀਕਤ ਜੋਹਲਕਰੇਅਸੀਹੋਵਹਿਖ਼ਾਦਮ ਤਉਣ॥੧॥ ਦੂਜਾ ਪੁਛੇ ਜਮਾਲਦੀਨ ਕਹੁ ਤੂੰ ਨਾਨਕ ਸ਼ਾਹ॥ਹਜ਼ਰਤ ਆਦਮ ਤੇ ਥੀਏ ਸਾਬਤ ਦੋਵੇਂ ਰਾਹ ॥ਹਿੰਦੂ ਮੁਸਲਮਾਨ ਦੁਇ ਕੁਫ਼ਰ ਤੈ ਇਸਲਾਮ ॥ ਦੋਵੇਂ ਹੁਕਮ ਜਹਾਨ ਵਿਚ ਦੋਵੇਂ ਜਾਨ ਇਲਾਮ॥ ਅੱਗੇ ਪੈਕੰਬਰ ਖ਼ਲਕ ਵਿਚ ਅੱਗੇ ਹੈਂ ਅਉਤਾਰ॥ ਤੀਜਾ ਕੇਹੜਾ ਮਜ਼ਹਬ ਹੈ ਤਿਸਕਾ ਕਹੁ ਬੀਚਾਰ ॥ ਜੇ ਆਖਹਿੰ ਤੀਜਾ ਪਾਕ ਹੈ ਪਾਕ ਹੈ ਪਰਵਰਦਿਗਾਰ ॥ ਆਦਮ ਸੂਰਤ ਹੋਇ ਕਰ ਹੋਰ ਨ ਕਰੇ ਕਰਾਰ ॥ ਪਿੱਛੇ ਜ਼ਮਾਨੇ ਜੋ ਥੀਏ ਕਾਫ਼ਰਾਂ ਦੇ ਅਵਤਾਰ॥ ਹੁਣ ਥੀਏ ਹਿਲ ਮਨਸੂਖ਼ ਸਭ ਅਮਲ ਮਹੰਮਦ ਯਾਰ॥ ਜੇਤਾ ਕੀਆ ਬਿਆਨ ਤੁਹਿ ਅਸਾਂ ਥੀਂਅੱਗੇ ਆਇ ॥ ਜਾਦੂ ਕਰਕੇ ਹਿੰਦੂਆ ਦਿੱਤੇ ਹੀ ਮੱਕਾ ਫਿਰਾਇ ॥ ਸ਼ਰਤਾਂ ਹਿੰਦੂ ਤੁਰਕ ਦੀਆਂ ਫਿਰ ਨਉ ਸਿਰ ਕਰੋ ਬਿਆਨ॥ ਤੈਂ ਕੀਤੇ ਜੋ ਮਨਸੂਖ਼ ਦੁਇ ਹਿੰਦੂ ਮੁਸਲਮਾਨ ॥ ਹਿੰਦੂ ਰਹਿਨ ਨ ਪਾਸਨੀ ਜੋ ਰੱਦੇ ਰਸੂਲ ਖ਼ੁਦਾਇ ॥ ਨਉਬਤ ਮੁਸਲਮਾਨ ਦੀ ਵੱਜੀ ਹੈ ਹੁਣ ਆਇ ॥ ਅਸੀ ਪੁਛਦੇ ਹਾਂ ਤਕਰਾਰ ਕਰ ਕਰਹੁ ਤਸੱਲੀ ਏਹ॥ਅਸੀ ਭੀ ਛੱਡਦੇ ਨਾਹਿ ਤੁਹਿ ਬਿਨ ਸੱਚੇ ਸੁਣੇ ਸਨੇਹ॥੨॥ਤੀਜਾ ਪੁੱਛੇ ਗ਼ਉਸਦੀ ਕਰਕੇ ਬਹੁ ਤਕਰਾਰ॥ਅੱਗੇ ਰਸੂਲ ਖ਼ੁਦਾਇ ਹੈ ਅੱਗੇ ਚਾਰੋਂ

ਯਾਰ॥ ਤੁਹਿ ਕੁਛ ਜਾਤਾ ਹੋਰ ਹੈ ਉਹ ਭੀ ਦੇਹ ਬੀਚਾਰ॥ ਅੱਗੇ ਹਿੰਦੂ ਜਹਾਨ ਵਿਚ ਹੁਣ ਆਯ' ਮੁਸਲਮਾਨ॥ ਦੁਹਾਂ ਵਿੱਚਹੁ ਜੋ ਰਦ ਥੀਆ ਤਿਸ ਕਉ ਕਰੇ ਸ਼ੈਤਾਨ॥ ਦਿੱਤਾ ਭਿਸ਼ਤੋਂ ਡਾਲਕੇ ਥੀਆ ਨਾਮ ਅਬਲੀਸ॥ ਲਿਖਿਆ ਵਿੱਚ ਕੁਰਾਨ ਦੇ ਆਖਿਆ ਨਬੀ ਹਦੀਸ॥੩॥ ਚਉਥਾ ਬੋਲੇ ਕੁਤਬਦੀਨ ਦੇਹ ਸਚ ਬੀਚਾਰ॥ ਸਭਨਾਂ ਉਪਰ ਕਲਾਮ ਰੱਬ ਸਭ ਮੁੱਲਾਂ ਕਰਹਿ ਪੁਕਾਰ॥ ਕੰਨੀ ਪਵੇ ਬੁਲੇਲ ਜਿਸ ਹੋਵੈ ਗੁਨਾਹਾਂ ਪਾਕ॥ ਕਾਇਮ ਹੋਵੇ ਕਿਆਮਤੀ ਫੇਰ ਨ ਮਿਲੇ ਤਲਾਕ॥ ਪੰਜ ਨਿਮਾਜ਼ਾਂ ਪੰਜ ਵਖਤ ਰੋਜ਼ੇ ਤ੍ਰੀਹ ਪਛਾਨ॥ ਚਾਰ ਇਮਾਮ ਚਾਰ ਮਜ਼ਹਬ ਜਾਨਹਿ ਮੁਸਲ-ਮਾਨ॥ ਤੁਹਿ ਕਿਉਂ ਸੱਭੇ ਰੱਦ ਕੀਏ ਕੀ ਕਰਕੇ ਤਤਬੀਰ॥ ਇਨਾਂ ਦੀ ਕਰ ਤਾਸੱਲਤ਼ੀ ਨਹੀ ਦੇਂਦੇ ਨੀ ਤਾਜੀਰ॥ ਬਿਨ ਕੀਤੇ ਤਸੱਲਤ਼ੀ ਛੁੱਟੇ ਕਿਸੇ ਨ ਜਾਇ॥ ਪੰਜਵੀਂ ਕਉਣ ਕਿਤਾਬ ਹੈ ਅਸਾਂ ਭੀ ਪੜ੍ਹ ਸਮਝਾਇ॥ ਚਾਰ ਇਮਾਮ ਚਾਰ ਮਜ਼ਹਬ ਚਾਰੋਂ ਦੇਖ ਇਮਾਮ॥ ਅੱਵਲ ਕਰਹੁ ਤਸੱਲਤ਼ੀ ਪਿੱਛੋਂ ਕਰਹੁ ਕਲਾਮ॥ ੪॥ ੧ ਜਬਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸੱਚ ਸੁਣਹੋ ਚਾਰ ਇਮਾਮ॥ ਸੈਦ ਕਮਾਲ ਜਮਾਲ ਦੀ ਕੁਦਰਤੀ ਗਉਸਲ ਜਾਨ॥ ਅੱਵਲ ਇੱਕ ਖ਼ੁਦਾਇ ਸੀ ਦੂਜੀ ਕੁਦਰਤਿ ਕੀਨ॥ ਤੀਜੇ ਫ਼ਕਰ ਖ਼ੁਦਾਇ ਹੈਂ ਸੱਚ ਪਰ ਜਿਨਾਂ ਯਕੀਨ॥ ਹਿੰਦੂ ਮੁਸਲਮਾਨ ਦੁਇ ਕੋਹੜੀ ਵਿੱਚ ਕਤਾਰ॥ ਦੁਹਾਂ ਦਾਵਾ ਪਕੜਿਆ ਮਰਦੇ ਝਗੜ ਗਵਾਰ॥ ਠਹਿਕਨ ਚੂਲਾਂ ਬਾਂਸ ਜਿਉਂ ਆਤਸ਼ੀ ਪੈਦਾ ਹੋਇ॥ ਆਤਸ਼ ਗ਼ੁਸਾ ਸ਼ੈਤਾਨ ਹੈ ਜਲ ਬਲ ਮਰਦੇ ਦੋਇ॥ ਲਿਖਿਆ ਕਿਸ ਕਿਤਾਬ ਵਿਚ ਦਾਵਾ ਰਾਮ ਰਸੂਲ॥ ਸੋਧਹੁ ਚਾਰ ਕਿਤਾਬ ਵਿਚ ਸੋਧ ਹਦੀਸ ਮਸੂਲ॥ ਇਕ ਖ਼ੁਦਾਇ ਕੁਦਰਤ ਦੂਸਰੀ ਮਿਲਹਿ ਸੇ ਹੋਏ ਆਇ॥ ਪੈਦੇ ਦੁਹ ਥੀਂ ਕੀ ਹੋਇ ਹੈ ਦੇਹੋ ਸੱਚ ਬਤਾਇ॥ ਦੁਹ ਥੀਂ ਉਪਜੀਆਂ ਦਾਨਸ਼ੀਂ ਹੋਏ ਚਾਰ ਕਤੇਬ॥ ਚਾਰੇ ਕਉਲ ਖ਼ੁਦਾਇ ਦੇ ਚੌਹਾਂ ਇੱਕੋ ਭੇਦ॥ ਹੁੱਜਤ ਰਾਹ ਸ਼ੈਤਾਨ ਦਾ ਕੀਤਾ ਜਿਨਾਂ ਕਬੂਲ॥ ਸੋ ਦਰਗਹ ਢੋਈ ਨਾ ਲਹਨ ਭਰੇ ਨ ਸ਼ਫ਼ਾਤ ਰਸੂਲ॥ ਦਾਵਾ ਛੱਡਹੁ ਇਮਾਮ ਜੀ ਆਪਾ ਤਮਕ ਮਿਟਾਇ॥ ਨੇੜੇ ਮੂਲ ਨ ਆਵਈ ਦੋਜ਼ਕ ਸੰਦੀ ਭਾਇ॥ ਦੁਹੀਂ ਸਿਰੀਂ ਇੱਕ ਰਬ ਹੋਰਨ ਦੂਜਾ ਜਾਨ॥ ਹਿੰਦੂ ਮੁਸਲਮਾਨ ਦੁਇ ਸੂਰਤ ਜਾਨ ਸ਼ੈਤਾਨ॥ ਤੀਜਾ ਮਜ਼ਹਬ ਪਾਕ ਹੈ ਜੋ ਦਾਵਾ ਕਟੇ ਨਾ ਮੂਲ॥ ਲਿਖਿਆ ਵਿੱਚ ਕਿਤਾਬ ਦੇ ਕਹਿਆ ਖ਼ੁਦਾਇ ਰਸੂਲ॥ ਗ਼ੁਸਾ ਕਰਕੇ ਜਲ ਮਰਨ ਦੁਨੀ ਵਲੇਵੇ ਕਾਰ॥ ਦੁਹਾਂ ਮਜ਼ਹਬਾਂ ਤੇ ਰਾਏ ਭਰੇਨ ਮੁਰਸ਼ਦ ਹਾਮਿ॥ ੨॥ ਸੁਆਲ ਬਾਬਾ ਨਾਨਕ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੁ ਚਾਰ ਇਮਾਮ॥ ਰਾਜ ਤੁਸਾਡਾ ਦੁਨੀ ਪਰ ਕਰਹੁ ਅਦਾਲਤ ਬਿਆਨ॥ ਕਾਜ਼ੀ ਮੁਫ਼ਤੀ ਤੁਸਾਡੜੇ ਮੀਰ ਮਲਕ ਪਤਿਸ਼ਾਹ॥ ਹੁਕਮ ਤੁਸਾਡਾ ਦੁਨੀ ਪਰ ਅਪਨੇ ਚਲਾਏ ਰਾਹ॥ ਅੱਵਲ ਚਾਰ ਇਮਾਮ ਸਨ ਹਾਬੀਲ ਕਾਬੀਲ ਜਾਨ॥ ਈਰਜ ਤੂਰਜ ਚਾਰ ਭਾਈਆਂ ਚਾਰੋਂ ਪਾਕ ਇਮਾਮ॥ ਪਿੱਛੇ ਹੋਰ ਜੋ ਥੀਏ ਪੈਕੰਬਰ ਗਿਣਤੀ ਗਣੀ ਨ ਜਾਇ॥ ਇਕ ਪੈਕੰਬਰ ਚਾਰ ਯਾਰ ਸਨ ਧੁਰ ਹੀ ਰਲਦੀ ਆਇ॥ ਅੱਵਲ ਪੈਕੰਬਰ ਖ਼ੁਦਾਇ ਸੀ ਨਾਲੇ ਚਾਰੋਂ ਯਾਰ॥ ਬਾਦੀ ਆਬੀ ਆਤਸ਼ੀ ਖ਼ਾਕੀ ਚਾਰ ਬਿਚਾਰ॥ ਫਿਰ ਸਾਜਿਓਸ ਆਦਮ ਸ਼ਫ਼ੀ ਨੂੰ ਹੋਆ ਪੁਸੀਦਾ

ਆਪ ॥ ਨਾ ਉਹ ਜੰਮਿਆ ਕਿਸੇ ਜਾਇਆ ਨਾ ਕੋਈ ਮਾਇ ਨ ਬਾਪ ॥ ਸੁਣ ਪੈਕੰਬਰ ਮੁਸਤਫ਼ਾ ਤਿਸਦੇ ਚਾਰੇ ਯਾਰ ॥ ਉਮਰ ਖ਼ਿਤਾਬ ਅਬੂਬਕ੍ਰ ਉਸਮਾਨ ਅਲੀ ਬੀਚਾਰ ॥ ਚਾਰੋਂ ਯਾਰ ਮੁਸੱਲਮੀ ਚਾਰ ਮੁਸੱਲੇ ਕੀਨ ॥ ਪੰਜਾਂ ਨਬੀ ਰਸੂਲ ਹੈ ਜਿਨ ਕੀਤਾ ਸਾਬਤ ਦੀਨ॥ਇਨਾਂ ਪਿਛੇ ਇਮਾਮਚਾਰ ਆਜ਼ਮ ਸ਼ਾਫ਼ੀ ਜਾਨ॥ਮਾਲਕ ਅਹਿਮਦ ਆਖੀਅਨ ਸਾਬਤ ਚਾਰ ਇਮਾਮ॥ਚਾਰ ਇਮਾਮਮੁਸੱਲਮੀ ਕਦੀ ਨ ਆਵਹਿ ਜਾਹਿ॥ਜੋ ਇਨਾਂ ਫ਼ਰਮਾਇਆ ਕਹੁਤਮ ਕ ਉਨ ਚਲਾਏ ਰਾਹਿ॥ਕੀਤੀਆਂ ਕਉਨ ਅਦਾਲਤਾਂ ਸਚ ਸੁਣਾਵਹੁ ਮੋਹਿ॥ਜੋ ਲਿਖਿਆਚਾਰ ਕਿਤਾਬਵਿਚਸਭ ਖੋਲ੍ਹ ਸੁਣਾਵਹੁ ਤੋਹਿ ॥ ੩ ॥ ਜਵਾਬ ਗ਼ਉਸਦੀ ਇਮਾਮ ਸੂਰਾ ॥ ਆਖੇ ਇਮਾਮ ਗ਼ਉਸਦੀ ਪੜ੍ਹ ਅਹਿਮਦ ਦੀ ਕਿਤਾਬ॥ ਕਰੇ ਗੁਨਾਹਿ ਕਬੀਰ ਜੋ ਤਿਸਨੋ ਵਡੇ ਅਜ਼ਾਬ॥ਜੋ ਹਾਨਤ ਕਰੇ ਖ਼ੁਦਾਇ ਦੀ ਹਾਨਤ ਕਰੇਰਸੂਲ ॥ ਫਿਰ ਓਹੀ ਈਮਾਨ ਤੇ ਮੰਨੇ ਨ ਕੁਰਾਨ ਮਸੂਲ ॥ ਦੂਜਾ ਕਬੀਰੰ ਗੁਨਾਹ ਹੋਰ ਤਿਸਦੀ ਸੁਣ ਤਦਬੀਰ॥ਧੀ ਭੈਣ ਸਕੀ ਮਾਉਂ ਸੌਂ ਕਰੇ ਗੁਨਾਹਿ ਅਸੀਰ ॥ ਤਿਨਾਂ ਸ਼ਬੀਹ ਕਰਕੇ ਮਾਰੀਐ ਕੱਖੀਂ ਅਗਨਿ ਜਲਾਇ ॥ ਧ੍ਰਹੀ ਐਸ਼ਾਂ ਸ਼ਹਿਰ ਵਿਚ ਟੰਗੀਂ ਰੱਸਾ ਪਾਇ ॥ ਫਿਰ ਸੁੱਟੀਐ ਜਾਇ ਉਜਾੜ ਵਿਚ ਕਊਏ ਕੂਕਰੱ ਖਾਇ ॥ ਕਰੇ ਕਬੀਰੀ ਗੁਨਾਹਿ ਜੋ ਤਿਸ ਦੀਜੈ ਏਹ ਸਜ਼ਾਇ ॥ ਇਕ ਕਬੀਰ ਗੁਨਾਹਿ ਹੈਨ ਕਿਵੈ ਨ ਬਚਣਾ ਹੋਇ॥ ਕਾਫ਼ਰ ਹੋਏ ਮੁਸਲਮਾਨ ਦੋਹਾਂ ਵਿੱਚੋਂ ਕੋਇ ॥ ੪ ॥ ਜਵਾਬ ਇਮਾਮ ਦੂਜਾ ਸੂਰਾ ॥ ਸੁਨਹੁ ਨਾਨਕ ਸ਼ਾਹ ਸਚ ਅਖੇ ਕੁਤਬਲਦੀਨ ॥ ਆਦਮ ਸੜਿਆਂ ਅਜ਼ਾਬ ਹੈ ਜੇ ਹੋਵੇ ਵਡਾ ਬਿਦੀਨ ॥ ਇਮਾਮ ਮਲਕ ਆਖਿਆ ਲਿਖਿਆ ਵਿੱਚ ਕਿਤਾਬ ॥ ਪਹਿਲੇਂ ਗਰਦਨ ਮਾਰੀਐ ਸੰਗਸਾਰੀ ਦੇਇਅਜ਼ਾਬ॥ ਬੰਦ ਬੰਦ ਪਿਛੋਂ ਕੀਜੀਐਚਹੁ ਕੂੰਟੀਂ ਦੇਹਿ ਟੰਗਾਇ॥ ਹੋਰਤਜੀਰਨ ਇਸਨੂੰ ਬਿਨ ਮਾਰੇ ਨਾ ਜਾਇ ਗੁਨਾਹਿ ॥ ੫ ॥ ਜਵਾਬ ਇਮਾਮ ਤੀਜਾ ਸੂਰਾ ॥ ਆਖੇ ਇਮਾਮ ਜਲਾਲਜੀ ਪੜ੍ਹ ਸ਼ਾਫ਼ੀ ਕਿਤਾਬ॥ ਆਦਮ ਸੂਰਤ ਰੱਬ ਦੀ ਇਹ ਲਾਇਕ ਨਹੀਂ ਅਜ਼ਾਬ ॥ ਮਾਰਨ ਸਾਰ ਨ ਅਜ਼ਾਬ ਹੈ ਰਹੇ ਬੰਦ ਮੁਦਾਮੀ ਏਹ ॥ ਖਾਣਾ ਦੇਵੋ ਲੋਣ ਬਿਨ ਲਾਵਣ ਨਾਲ ਦੇਇ॥ਵਿੱਚੇ ਮਾਰੋ ਬੰਦ ਦੇ ਇਹ ਸਭ ਤੇ ਵੱਡਾ ਅਜ਼ਾਬ॥ਲਿਖਿਆ ਵਿੱਚ ਕਿਤਾਬ ਦੇ ਹੋਇ ਗੁਨਾਹਾਂ ਥੀਂ ਪਾਕ ॥ ੬ ॥ ਜਵਾਬ ਇਮਾਮ ਚਉਥਾ ਸੂਰਾ ॥ ਕਹੇ ਇਮਾਮ ਕਮਾਲਦੀ ਪੜ੍ਹਿਆਂ ਜੰਮਦੀ ਕਿਤਾਬ ॥ ਸਾਹਿਬ ਆਦਮ ਸਿਰਜਿਆ ਦਿਤੋਸੁ ਵਡਾ ਖ਼ਿਤਾਬ ॥ ਕੀਤੋਸੁ ਅਪਣੇ ਤੁਲ ਫਿਰ ਦਿਤੋਸੁ ਤਖ਼ਤ ਸੁਭਾਨ॥ਸਿਜਦਾਕੀਤਾ ਮਲਾਇਕਾਂ ਇਕ ਨਿਵਿਆਂ ਨਾਹਿ ਸ਼ੈਤਾਨ॥ਰੰਨਹੁ ਦੁਖ਼ਤਰ ਸਾਜਿਕੇ ਨਾਲ ਕੀਤੋਹੁ ਤਿਸ ਜ਼ਨਾਹਿ॥ ਜੋੜੇ ਜੰਮੇ ਚਾਰ ਤਬ ਇਕਦੂਜੇ ਦੀਆ ਵਿਆਹਿ ॥ ਉਸਦਾ ਜੋੜਾ ਓਸਨੂੰ ਅਦਲਾ ਬਦਲਾ ਕੀਨ ॥ ਅੱਵਲ ਆਦਮ ਇਉਂ ਕੀਆ ਤਿਸ ਪਰ ਕਰੋ ਯਕੀਨ॥ਇਕਥੀਂ ਇੱਕ ਏਹਕੀਆ ਮਸਲਾ ਨਾਮਨਜ਼ੂਰ॥ਧੀਭੈਣ ਸਕੀ ਹਰਾਮ ਹੈ ਹੋਰ ਕਹੀ ਹਲਾਲ ਰਸੂਲ ॥ਨਾ ਮਾਰੀਐ ਨਾ ਸਾੜੀਐ ਨਾਹਿ ਦੀਜੈਬੰਦੀ ਮਾਹਿ ॥ ਕਰਕੇ ਰੋਇ ਸਿਆਹ ਤਿਸ ਸਭ ਮੁਲਕਾਂ ਵਿੱਚ ਫਿਰਾਹਿ ॥ ਦੇਇ ਸਜ਼ਾਇ ਤਾਂ ਜਾਨਿਆ ਹੱਦ

ਅਪਨੀ ਵਿੱਚੋਂ ਨਿਕਾਲ ॥ ਕਰਨਗੁਨਾ ਹਿਕਬੀਰ ਜੋ ਤਿਨਾਂ ਕੀਰੇ ਏਹ ਹਵਾਲ ॥ ੭ ॥ ਸੁਆਲ ਫ਼ਕੀਰ ਨਾਨਕ ਸ਼ਾਹ ਸੂਰਾ ॥ ਪੁੱਛੈਨਾਨਕ ਹਿੰਦਕੀ ਸੁਣਹੁ ਚਾਰ ਇਮਾਮ ॥ ਇਮਾਮ ਆਜ਼ਮ ਦਾ ਫ਼ਰਮਾਇਆ ਕਰਹਿ ਨ ਮੁਸਲਮਾਨ॥ ਛੱਡਿਆਰਾਹ ਰਹਿਮਾਨਦਾ ਪਕੜਿਆ ਰਾਹ ਸ਼ੈਤਾਨ॥ ਆਦਮਸੂਰਤ ਰੱਬਦੀ ਭੰਨਨਮੁਸਲਮਾਨ ॥ ਆਦਮ ਮਾਰਿਆਂ ਅਜ਼ਾਬ ਹੈ ਜਿਉਂ ਢਾਹੇ ਮਸੀਤ ਅਜ਼ਾਬ॥ ਸਾਹਿਬਦਾਫ਼ਰਮਾਇਆ ਲਿਖਿਆਵਿੱਚ ਕਿਤਾਬ॥ ਢਾਹੇ ਮਸੀਤ ਫਿਰ ਉਸਰੇ ਗਾਰਾ ਇੱਟਾਂ ਲਾਇ॥ ਆਦਮਮਾਰਿਆਨਜੀ ਸਕੇ ਭਾਵੇਂ ਕੋਇ ਜਿਵਾਇ ॥ ਏਹ ਅਜ਼ਾਬ ਅਜ਼ੀਮ ਹੈਸਿਰੋਂ ਨ ਉਤਰੇ ਮੂਲ ॥ ਲਿਖਿਆ ਵਿੱਚ ਕੁਰਾਨ ਦੇ ਕਹਿਆ ਖ਼ੁਦਾਇ ਰਸੂਲ ॥ ਇਮਾਮ ਆਜ਼ਮ ਬਾਝ ਕਿਤਾਬ ਹੋਰ ਜੁ ਕੀਤੇਤੀਨਇਮਾਮ॥ ਮਾਰਨਆਦਮ ਸ਼ਫ਼ੀਨੂੰਪਕੜਕੇ ਰਾਹ ਸ਼ੈਤਾਨ ॥ ਪਾਤਸ਼ਾਹ ਨੂੰ ਫ਼ਰਮਾਇਆ ਸਾਹਿਬ ਖ਼ਾਲਕ ਆਪ ॥ ਲਿਖਿਆ ਚਾਰ ਕਿਤਾਬ ਵਿਚ ਸੁਣਹੁ ਕਲਮਾਪਾਕ॥ ਪੈਕੰਬਰ ਕਲਮਾਆਖਿਆਇੱਕੋ ਇੱਕ ਖ਼ੁਦਾਇ॥ ਸਬਨਾਂ ਅੰਦਰ ਇੱਕ ਹੈ ਘੱਟ ਵਧਕਹੀ ਨ ਜਾਇ ॥ ਲਖ ਚਉਰਾਸੀ ਜੀਆਂ ਵਿਚ ਰੱਬ ਹਿਕਸੇ ਦਾ ਮੁਕਾਮ ॥ ਮੁਖ਼ਾਲਿਫ਼ ਚਾਰ ਖ਼ਸੀਹਤਾਂ ਕੀਤੀਆਂ ਹੈਨਸ਼ੈਤਾਨ ॥ ਹਉਮੈ ਪਾਈ ਸਬਸ ਵਿਚ ਇਕਦੂਜੇ ਮੰਨੇ ਨ ਕੋਇ ॥ ਨਾਨਕ ਆਖੇ ਇਮਾਮਜੀ ਇਸਬਿਧਿ ਵਿਗੜੀਲੋਇ ॥ ਪਾਤਸ਼ਾਹ ਨੋਂ ਫ਼ਰਮਾਇਆਸੱਚੇ ਆਪ ਖ਼ੁਦਾਇ ॥ ਲੈਵਣ ਖ਼ਬਰ ਗ਼ਰੀਬ ਦੀ ਭੇਖ ਫ਼ਕੀਰ ਬਣਾਇ॥ ਗੋਸ਼ਾ ਨਸ਼ੀਨੀ ਫ਼ਕਰ ਜੋਬੰਦਗੀ ਕਰਨ ਖ਼ੁਦਾਇ॥ ਅੰਧੇਲੰਙੇ ਜ਼ਈਫ਼ ਜੋਪੈਰੀਂ ਸਕੇ ਨ ਜਾਇ॥ ਜੋ ਭੁਖੇ ਮਰਦੇ ਤਾਮ ਬਿਨ ਮਿਹਨਤ ਕਰਦੇ ਆਇ॥ ਮਿਹਨਤ ਕੰਮ ਨ ਚੱਲਿਆ ਫਿਰ ਚੋਰੀ ਕਾਰ ਕਮਾਇ ॥ ਇਕਦਿਨ ਚੋਰੀਓਂ ਪਕੜਿਆ ਘਤ ਬੰਦੀਮਿਲੈ ਸਜ਼ਾਇ॥ ਹਾਕਮ ਈਉਂ ਨ ਪੁੱਛਿਆ ਕਿਸ ਕਾਰਨ ਕੀਆ ਹਰਾਮ ॥ ਗੁਨਾਹ ਜ਼ਿਮੇ ਪਾਤਸ਼ਾਹ ਦੇ ਜਿਸਦੀਆ ਨ ਲੰਗਰ ਲਾਇ ॥ ਅਣਹੁੰਦੇ ਕਰਾਏ ਸਭ ਕੰਮ ਭਲੇ ਬੁਰੇ ਜਗ ਮਾਇ ॥ ਅਣਹੁੰਦਾ ਕਰਾਏ ਬਦਫ਼ੈਲੀਆਂ ਪਰ ਘਰ ਕਰਹਿ ਨ ਜਾਇ॥ ਜੇ ਅੰਦਰ ਸਭ ਕਛ ਹੋਵੈ ਹਰਾਮ ਮਾਲ ਜ਼ਰ ਤਾਮ ॥ ਇਤਨੀ ਦਉਲਤ ਧਰ ਰਖੇ ਫਿਰ ਪਰ ਘਰ ਕਰੇ ਹਰਾਮ ॥ ਲਾਇਕ ਉਹ ਸਜ਼ ਇਦੇ ਜਿਉਂ ਭਾਵੈ ਦੇਇ ਸਜ਼ਾਇ ॥ ਆਜ਼ਮ ਇਉਂ ਫ਼ਰਮਾਇਆ ਤਿਸ ਉਪਰ ਅਮਲ ਕਮਾਇ॥ ਜੋ ਭੁੱਖਾ ਹੋਵੈ ਤਾਮ ਦਾ ਤਿਸ ਪੇਟ ਭਰੇ ਪਾਤਸ਼ਾਹ॥ ਜੋ ਭੁੱਖਾ ਹੋਇ ॥ ਜੇਖਾਣੇ ਨੂੰ ਤਿਸ ਦੇਵੈ ਅਉਰਤ ਵਿਆਹ ॥ ਜੋ ਭੁੱਖਾ ਹੋਵੈ ਮਾਲ ਦਾ ਤਿਸਦੇਇ ਵਣਜ ਕਰਾਇ ਜੁਨਾਹਿ ਦਾ ਪਾਤਸ਼ਾਹ ਦੇ ਹਰਿ ਮੇਹਨਤ ਲਏ ਕਰਾਇ॥ ਜਿਸ ਲਾਇਕ ਹੋਵੈ ਕਾਰ ਦੇ ਤਿਸ ਕਾਰੇ ਲਾਏ ਲਗਾਇ ॥ ਜੇ ਐਸੀ ਹੋਇ ਜਹਾਨ ਵਿਚ ਸਭ ਲਗੇ ਹਲਾਲੇ ਜਾਇ ॥ ਖ਼ਬਰ ਲਵੇ ਜਹਾਨ ਦੀ ਪਾਤਸ਼ਾਹ ਕਹਾਏ ਨਾਮ॥ ਸੂਬੇਨਾਇਬ ਆਪਣੇ ਸਭ ਮੁਲਕੀ ਨਕਲ ਮੁਕਾਮ ॥ ਸਭ ਖਾਵਹਿ ਲੁੱਟ ਜਹਾਨ ਨੂੰ ਪੀ ਦਾਰੂ ਖਾਨ ਕਬਾਬ॥ ਭੁੱਖੇ ਮਰਨ ਗ਼ਰੀਬ ਜੋ ਸਭ ਸਿਰ ਪਾਤਸ਼ਾਹ ਅਜ਼ਾਬ॥ ਕਵਨ ਕਿਰਸਾਨੀ ਕਿਰਸਾਨ ਜੋ ਉਹ ਲੈਵਨ ਅੰਨ ਜਮਾਇ ॥ ਕਰਕੇ ਅੰਨ ਤ੍ਰਿਭਾਵਲੀ ਤ੍ਰੈ ਹਿੱਸੇ ਕਰਨ ਬਣਾਇ॥ ਦੁਇ ਖ਼ਾਵੰਦ ਇਕਹਾਕਮੇਜੋਇਸ ਬਿਧਿ ਅਮਲ

ਹੋਇ ॥ ਕਰ ਇਤਬਾਰ ਖ਼ੁਦਾਇ ਪਰ ਭੁੱਖਾ ਮਰੇ ਨ ਕੋਇ ॥ ਲਾਲਚ ਕਰਕੇ ਹਾਕਮਾਂ ਲੁਟ ਲੈਂਦੇ ਘਰ ਕਿਰਸਾਣ ॥ ਤ੍ਰੈਏ ਹਿੱਸੇ ਲਏ ਹਾਕਮਾਂ ਭੁੱਖੇ ਮਰਦੇ ਸਭ ਨਸ ਜਾਨ ॥ ਹੋਇ ਉਜਾੜਾ ਮੁਲਖ ਵਿਚਫਿਰ ਬੀਜੇ ਅੰਨਨ ਕੋਇ॥ ਅੰਨੇ ਬਾਝੂ ਆਦਮੀ ਮਰ ਜਾਵਨ ਰਹਿਨ ਨ ਸੋਇ ॥ ਬਾਕੀ ਰਹੇ ਕਿਰਸਾਣ ਜੋ ਉਠ ਧਾਣੇ ਕਿਤ ਲਾਗ॥ ਉਜੜੀ ਪੈ ਗਈ ਮੁਲਖ ਵਿਚ ਲੋਕ ਗਏ ਸਭ ਭਾਗ ॥ ਲਦ ਨੀਯਤ ਕਰ ਹਾਕਮਾਂ ਲੁਟ ਲੀਤਾ ਸੱਭ ਜਹਾਨ ॥ ਚਸ਼ਮੀਂ ਵੇਖ ਇਮਾਮ ਜੀ ਇਉਂ ਕਿਆਮਤ ਪਹੁਚੀ ਆਨ॥ ਬੀਆ ਫ਼ਨਾਹਿ ਜਹਨ ਵਿਚ ਸਿਰ ਪਾਤਸ਼ਾਹਾਂ ਅਜ਼ਾਬ ॥ ਖਾਵੈ ਖੇਤ੍ਰੀ ਵਾੜ ਜੇ ਤਾਂ ਪੁੱਛੈ ਕਉਣ ਜਵਾਬ ॥ ਲੈਇ ਜਾਰੇ ਆਂਵਦੇ ਸੂਬੇ ਮੁਲਕਾ ਮਾਂਇ ॥ ਬਖ਼ਸ਼ੀ ਤੇ ਬੂਤਾਤੀਏ ਅਉਰ ਦਿਵਾਨ ਕਹਾਇ ॥ ਕਾਜ਼ੀ ਮੁਫ਼ਤੀ ਮਉਲਵੀ ਸਿਰ ਸਦਰ ਤਿਨਾ ਸਰਦਾਰ॥ ਲੈਂਦੇ ਖ਼ਿਦਮਤ ਦੰਮ ਦੇਇ ਲੁਟ ਖਾਵਨ ਨੂੰ ਸੰਸਾਰ ॥ ਹੱਕ ਨ ਕੋਈ ਪਹੁਚਿਆ ਕੂਕ ਰਹੀ ਕੁਰਲਾਇ ॥ ਜੇ ਲੱਗੇ ਜਾਇ ਨਜ਼ੀਕ ਕੋ ਅੱਗੈ ਦੇਨ ਪਿਆਦੇ ਮਾਰ॥ ਏਹ ਨਿਆਉਂ ਵਰਤਿਆ ਅਮਲ ਤੁਸਾਡੇ ਮਾਹਿ ॥ ਡੁੱਬੇ ਨਜ਼ਾਉਂ ਪਤਾਲ ਦੁਇ ਸਭ ਜਿੰਮੇ ਤੁਸਾਂ ਗੁਨਾਹਿ ॥ ਜਿਤੀ ਜਹਾਨ ਵਿਚ ਪਾਤਸ਼ਾਹ ਸਭ ਉੱਮਤ ਰਸੂਲ ਕਹਾਇ॥ ਮਿਲ ਗਿਲ ਸਭ ਅਜ਼ਾਬ ਤਿਸ ਫਿਰ ਲਗਹਿ ਪੈਕੰਬਰ ਆਇ ॥ ਨਾਯਬ ਤੁਸੀ ਰਸੂਲ ਦੇ ਕਹੀਓ ਚਾਰ ਇਮਾਮ ॥ ਕਰਹੁ ਮੁਨਾਦੀ ਜਹਾਨ ਵਿਚ ਕੋ ਕਰੇ ਨ ਐਸਾ ਕਾਮ॥ ਸਬ ਅਜ਼ਾਬ ਜਹਾਨ ਦੇ ਸਿਰ ਤੁਸਾਡੇ ਹੋਇ॥ ਕਰਨ ਗੁਨਾਹ ਜੋ ਉੱਮਤੀ ਤਿਨਾਂ ਹਟਕਣਹਾਰ ਨ ਕੋਇ॥ ੮ ॥ ਜਵਾਬ ਚਾਰ ਇਮਾਮ ਸੂਰਾ ॥ ਸੁਣਹੋ ਨਾਨਕ ਹਾਜੀਆ ਆਖਣ ਚਾਰ ਇਮਾਮ ॥ ਜਿਤਨੀ ਕਹੀਯੋ ਨਸੀਹਤਾਂ ਹਿੱਕ ਨ ਕਰੇ ਜਹਾਨ॥ ਮਾਲ ਜ਼ਕਾਤੀ ਜੋ ਦੇਵੈ ਏਹ ਬੀ ਦਸ ਹਿਸਾਬ ॥ ਕਿਤਨੀ ਮਾਲ ਜ਼ਕਾਤ ਹੈ ਏਹ ਸਭ ਆਖੋ ਸੋਧ ਕਿਤਾਬ॥ ਉੱਮਤ ਕਰੇ ਗੁਨਾਹ ਜੋ ਸਿਰ ਰਸੂਲ ਗੁਨਾਹਿ ॥ ਵਤ ਮੋਦੀ ਇਨਾਂ ਦਾ ਕੌਣ ਹੈ ਜੋ ਆਖ਼ਰ ਕਰੇ ਨਿਬਾਹਿ॥ ਅਸਾਂ ਤ ਕੁਝ ਨ ਬੁੱਝਿਆ ਟੱਬਰਾਂ ਵਿਚ ਗ਼ਲਤਾਨ ॥ ਖਾਂਦੇ ਖ਼ਰਾਇਤ ਰੱਬ ਦੀ ਪੇਕੰਬਰ ਦਾ ਲੈ ਨਾਇ॥ ਤੂੰ ਹੈਂ ਫ਼ਕਰ ਖ਼ੁਦਾਇ ਦਾ ਰਹਿੰਦਾ ਸਦਾ ਨਜ਼ੀਕ ॥ ਸੱਭਾ ਗੱਲ ਇਮਾਨ ਦੀ ਕਰ ਦੇਹੋ ਤਹਿਕੀਕ ॥ ੯ ॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੋ ਚਾਰ ਇਮਾਮ ॥ ਉੱਮਤ ਕਰੇ ਅਜ਼ਾਬ ਜੋ ਅੰਤ ਆਸੀ ਸਿਰ ਅਰਕਾਨ॥ ਅਰਕਾਨ ਮਹੰਮਦ ਮੁਸਤਫ਼ਾ ਸਭ ਤਿਸ ਦੇ ਸਿਰ ਅਜ਼ਾਬ ॥ ਦਰਗਾਹ ਲੇਖਾ ਮੰਗੀਅਹਿ ਸਕੇ ਨ ਦੇਇ ਜਵਾਬ॥ ਓਥੇ ਕੋਇ ਨ ਥੀਆ ਜ਼ਾਮਨ ਬੁਰੇ ਦਾ ਕੋਇ ॥ ਖੋਟੀ ਮੁਹਰ ਨ ਚਲੀਅਹਿ ਕਲਮਾ ਕੂਕ ਖਿਗੋਇ ॥ ਖਰੇ ਖ਼ਜ਼ਾਨੇ ਪਉਸਨੀ ਜਿਨਾਂ ਕੀਤੇ ਨੇਕ ਅਮਲ ॥ ਨਾਨਕ ਕਹੇ ਇਮਾਮ ਜੀ ਸੇ ਦਰਗਹਿ ਅੰਦਰ ਮਲ ॥ ਮਾਲ ਜ਼ਕਾਤੀ ਜੋ ਪੁੱਛਿਆ ਤਿਸਦਾ ਸੁਣਹੁ ਬਿਆਨ ॥ ਸਭ ਘਰ ਦਾ ਮਾਲ ਸ਼ੁਮਾਰ ਕਰ ਦਹੋ ਯਕੀ ਇਲਾਹਦ ਆਨ॥ ਦਹੋ ਯਕੀ ਭੀ ਨ ਦੇ ਸਕੇ ਤਾਂ ਬੀਸੋਂ ਯਕੀ ਦੇਹਿ ॥ ਇਸ ਪਰ ਕਾਇਮ ਨਾ ਥੀਏ ਤਾਂ ਚਾਹਿਲ ਯਕੀਓਂ ਘਟ ਨ ਦੇਇ॥ ਦੇਇ ਨ ਮਾਲ ਜਕਾਤ ਜੋ ਤਿਸਦਾ ਸੁਣਹੁ ਬਿਆਨ ॥ ਇਕੋ ਤਾਂ ਲੈਵਣ ਚੋਰ ਲੁਟ

ਇਕੇ ਆਫ਼ਤ ਪਵੇ ਅਜਾਨ ॥ ਨਹਿ ਦਿੱਤਾ ਰਾਹ ਖ਼ੁਦਾਇ ਦੇ ਨਾ ਦਿੱਤਾ ਕਰਜ਼ ਜਵਾਨ ॥ ਵਾਂਗੂ ਸਾਹਿਬ ਦਿਲੇ ਸਭ ਲੁੱਟ ਲਈ ਸ਼ੈਤਾਨ ॥ ੧੦ ॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੋ ਚਾਰ ਇਮਾਮ ॥ ਹਾਰੂੰ ਕਾਰੂੰ ਦੋਇ ਤਨ ਤਿਸਦਾ ਕਹੋਂ ਬਿਆਨ ॥ ਹਾਤਮਤਾਈ ਨਉਸ਼ੇਰਵਾਂ ਇਨਾਂ ਦੀ ਖ਼ਬਰ ਸੁਣਾਇ ॥ ਨੇਕੀ ਬਦੀ ਰਹੀ ਤਿਨਾਂ ਕਿਉਂ ਕਰ ਕੀਤੀ ਆਇ ॥ ਜੁੱਸੇ ਰਹੇ ਨ ਕਾਇਮਾ ਰਹੇ ਮਰਾਤਬ ਨਾਮ ॥ ਨੇਕੀ ਬਦੀ ਜਹਾਨ ਵਿੱਚਰਹਿ ਕਿਆਮਤ ਤਕ ਆਮ ॥ ਕੀ ਕੀਤਾ ਅਦਲ ਨਉਸ਼ੇਰਵਾਂ ਕਾਇਮ ਰਹਿਆ ਨਾਮ ॥ ਕੀ ਕਰੀ ਖ਼ੈਰਾਇਤ ਹਾਤਮੇ ਜਾਤਾ ਸਭ ਜ਼ਹਾਨ ॥ ਕਾਰੂੰ ਵਿਚ ਕੀ ਐਬ ਸੀ ਹੋਯਾ ਜੋ ਗ਼ਰਕਾਬ ॥ ਸੱਚ ਕਹੋ ਇਮਾਮ ਜੀ ਜਿਉਂ ਲਿਖਿਆ ਵਿੱਚ ਕਿਤਾਬ ॥ ਜਿਉਂ ਚੌਹਾਂ ਮਰਾਤਬ ਪਾਇਆ ਕਰ ਮਸਲਾ ਸੱਭੋ ਸੁਣਾਇ ॥ ਨਾਨਕ ਕਹੇ ਇਮਾਮ ਜੀ ਕੀ ਤਿਨਾਂ ਸਿਰ ਵਿਹਾਇ॥੧੧॥ ਜਵਾਬ ਚਾਰ ਇਮਾਮ ਸੂਰੇ ॥ ਕਹੇ ਇਮਾਮ ਕਮਾਲਦੀ ਸੁਣ ਨਾਨਕ ਸ਼ਾਹ ਇਮਾਮ ॥ ਮੂਸਾ ਲੈ ਪੈਕੰਬਰੀ ਬੈਠਾ ਮਦੀਨੇ ਆਇ ॥ ਫੇਰਿਓਸ ਕੁਤਬਾ ਆਪਣਾ ਅੰਦਰ ਸਬ ਜਹਾਨ ॥ ਸਭਨਾਂ ਉੱਮਤੀਂ ਮੰਨਿਆ ਕਾਰੂੰ ਨ ਮੰਨਿਆ ਇਲਾਮ ॥ ਹਾਰੂੰ ਮੰਨਿਆ ਹੁਕਮ ਸਿਰ ਮਿਲਿਆ ਮੂਸੇ ਆਇ ॥ ਹੋਯਾ ਉੱਮਤ ਪੈਕੰਬਰੀ ਵੱਡਾ ਮਰਾਤਬਾ ਪਾਇ॥ਅੱਗੇ ਜਿਤੀ ਉੱਮਤੀ ਸੱਭੇਸਨਗੁਮ-ਰਾਇ॥ਮੂਸੇ ਹੋਯਾ ਹੁਕਮ ਰੱਬ ਦਾ ਕਰਾਮਾਤ ਦਿਖਲਾਇ॥ਤਿਲਾ ਨੁਕਰਾ ਬਣਾਇਦਸ ਮਿਲੀ ਬਹੁਤ ਜਹਾਨ॥ਆਲਮ ਤਾਲਬ ਜ਼ਰੇ ਦਾ ਮਰਨ ਨ ਹੋਰ ਨ ਆਨ॥ਮੋਇਆਂ ਨੂੰ ਜਿਵਾਹਿ ਤੂੰ ਲੈ ਖ਼ੁਦਾਇ ਦਾ ਨਾਮ ॥ਇਸ ਬਿਧਿ ਮਿਲਸੀ ਸਭ ਕੋ ਹੋਸੀ ਉੱਮਤ ਆਇ॥ਬਿਨ ਡਿੱਠੇ ਕਰਾਮਾਤ ਦੇ ਕੋਇ ਨ ਸੀਸ ਨਿਵਾਇ ॥ ਕਾਰ ਕੁਫ਼ਰ ਪਲੇਦਿਆਂ ਆਪ ਖ਼ੁਦਾਇ ਕਹਾਇ ॥ ਚਾਲੀ ਗੰਜ ਖ਼ਜ਼ਾਨਿਆਂ ਉਰੇ ਫੇਰ ਬਣਾਇ ॥ ਦਾਵਾ ਬੱਧੋਸ ਲੜਨ ਦਾ ਮੂਸੇ ਲਈ ਬਨਾਇ ॥ ਚਾਲੀ ਗੰਜ ਕਰ ਮਾਲ ਦੇ ਤਿਸਦਾ ਸੁਣੋ ਬਿਆਨ ॥ ਪੈਰ ਗੰਜਾਂ ਦੇ ਜ਼ਿਮੀਂ ਪਰ ਸਿਰ ਲੱਗੇ ਅਸਮਾਨ ॥ ਲੱਗਾ ਕਰਨ ਨਿਗਾਹ ਦਾ ਸਤਿ ਲੜਨੇ ਦਾ ਸਾਮਾਨ॥ ਮੂਸਾ ਪੈਕੰਬਰ ਪਕੜੀਐ ਜਿਸ ਕੀਆ ਖ਼ਰਾਬ ਜਹਾਨ ॥ ਮੂਸਾ ਜਾਇ ਪੁਕਾਰਿਆ ਅੱਗੇ ਬਾਰ ਖ਼ੁਦਾਇ ॥ ਕਾਰੂੰ ਹੁਕਮ ਨ ਮੰਨਿਆ ਘੇਰਿਆ ਸ਼ੈਤਾਨ ਬਲਾਇ ॥ ਮੇਲ ਖ਼ਜ਼ਾਨੇ ਲਸ਼ਕਰਾਂ ਲੜਨੇ ਦਾ ਕਰ ਸਾਜ ॥ ਏਹ ਅਰਜ਼ ਗ਼ਰੀਬ ਦੀ ਸੁਣਹੁ ਗ਼ਰੀਬਨਿਵਾਜ਼॥ ਤਬ ਹੋਯਾ ਹੁਕਮ ਖ਼ੁਦਾਇ ਦਾ ਤੁਮ ਫੇਰ ਕਰਹੁ ਇਲਾਮ ॥ ਤ੍ਰਿਹੁ ਵਾਰੀ ਇਲਾਮ ਕਰ ਜਾਇ ਕਰਹੁ ਇਹ ਕਾਮ॥ ਜੇ ਤ੍ਰੈ ਇਲਾਮ ਤੇਰੇ ਨਾ ਮੰਨੇ ਫਿਰ ਹੋਯਾ ਹੁਕਮ ਜ਼ਿਮੀਨ ॥ ਲੈਸੀ ਪੈਰੋਂ ਪਕੜ ਕੇ ਹੋਸੀ ਗ਼ਰਕ ਬਿਦੀਨ ॥ ਮੂਸੇ ਕੀਆ ਇਲਾਮ ਫਿਰ ਕਾਰੂੰ ਉਪਰ ਆਇ ॥ ਚਾਲੀਓਂ ਇੱਕ ਜ਼ਕਾਤ ਕਢ ਦੇਇ ਬਨਾਮ ਖ਼ੁਦਾਇ॥ ਕਾਰੂੰ ਹੁਕਮ ਨ ਮੰਨਿਆ ਗ਼ਰਕ ਗ਼ਰੂਰਤ ਮਾਹਿ॥ ਦੂਜਾ ਕੀਆ ਇਲਾਮ ਫਿਰ ਏਹ ਭੀ ਮੰਨਿਓਸ ਨਾਹਿ ॥ ਤ੍ਰੈ ਇਲਾਮ ਨ ਮੰਨਿਆ ਸ਼ਿਤਾਬ ਹੋਯਾ ਹੁਕਮ ਜ਼ਮੀਨ ॥ ਪੈਰੋਂ ਪਕੜ ਉਸ ਕਾਰੂੰਏ ਕੀਤਾ ਗ਼ਰਕ ਬਿਦੀਨ ॥ਚਲਿਆ ਕਿਆਮਤ ਤੀਕ ਜ਼ਾਹਿਗਾ ਹੇਠ ਪਤਾਲੇ ਮਾਹਿ॥ ਇਹ ਸਿਰ

ਵਾਣੀ ਕਾਰੂੰਏ ਰੱਬ ਜੁ ਮੰਨਿਓਸੁ ਨਾਹਿ ॥ ੧੨॥ ਜਵਾਬ ਇਮਾਮ ਜਮਾਲਦੀ ਸੂਰਾ ॥ ਕਹੇ ਇਮਾਮ ਜਮਾਲਦੀ ਸੁਣਹੋ ਨਾਨਕ ਸ਼ਾਹ ॥ ਕਾਫ਼ਰ ਵਡਾ ਨਉਸ਼ੇਰਵਾਂ ਤਿਸਦੇ ਸੁਣਹੁ ਸਨਾਹ॥ ਪਾਕ ਨ ਹੋਆ ਮਜ਼ਹਬ ਥੀਂ ਅਦਲੋਂ ਥੀਆ ਕਬੂਲ॥ ਕੀ ਕੁਫ਼ਰ ਕੀ ਇਸਲਾਮ ਹੈ ਬਰਾਬਰ ਕੀਏ ਰਸੂਲ॥ ਆਪੋ ਆਪਣੀ ਜਾਹਿਗਾ ਦੋਨੋਂ ਹੈਂ ਪਤਿਸ਼ਾਹਿ॥ਦੋਨੋਂ ਜ਼ੁਲਮਾਂਆਦਮ ਸ਼ਫ਼ੀ ਦੀ ਆਪੋ ਆਪਣੀ ਜਾਹਿ ॥ ਆਦਲ ਹੋਆ ਨਉਸ਼ੇਰਵਾਂ ਕੀਤੋਸ ਸਚ ਨਿਆਇ॥ਕੁਠੋਸ ਬੇਟਾ ਆਪਣਾ ਜੋ ਹੋਯਾ ਥਾ ਬਦਸ਼ਾਹਿ ॥ ਖਸ ਪਰਾਈਆਂ ਅਉਰਤਾਂ ਰਖੀਆਂ ਅਪਣੇ ਜ਼ੋਰ॥ ਸੁਣੀ ਪੁਕਾਰ ਨਉਸ਼ੇਰਵਾਂ ਗ਼ੁਸੇ ਹੋਯਾ ਫੇਰ ॥ ਹੋਈ ਫ਼ਰਿਆਦ ਜਹਾਨ ਦੀ ਨਉਸ਼ੇਰਵਾਂ ਅੱਗੇ ਜਾਇ॥ਬੈਠਾ ਪਾਤਸ਼ਾਹੀ ਤਖ਼ਤ ਪਰ ਲੀਤੋਸੁ ਪੁੱਤ੍ਰ ਬੰਧਾਇ॥ਪੜ੍ਹਕੇ ਇਲਤਮਾਸ ਕੋ ਹਕੀਕਤ ਭਈ ਮਾਲੂਮ॥ ਕੁਠੋਸੁ ਬੇਟਾ ਆਪਣਾ ਜੋ ਹੋਯਾ ਮਲਊਨ॥ਸੁਣਕੇ ਸਚ ਨਿਆਇ ਕਉ ਹੱਟ ਗਏ ਸਭ ਲੋਗ॥ ਫਿਰ ਨ ਹੋਈ ਫ਼ਰਿਆਦ ਕਦ ਸਭ ਕਰਨੇ ਲੱਗੇ ਭੋਗ ॥ ਮੀਜ਼ਾਂ ਸਿਰ ਸਿਰ ਸਾਹੀਆਂ ਕੀਤੇ ਪੈਮਾਨੇ ਤੋਲ॥ ਪੂਰਾ ਲੈਣਾ ਦੇਵਣਾ ਮੁਖ ਤੇ ਸੱਚਾ ਬੋਲ॥ ਚੋਰੀ ਚਰੜੀ ਸੋ ਕਰੇ ਜੋ ਨੰਗਾ ਭੁੱਖਾ ਹੋਇ ॥ ਬਕਰੀ ਸ਼ੇਰ ਬਰਾਬਰੀ ਫਿਰਦੇ ਇੱਕੇ ਜਾਇ ॥ਖਾਵਣ ਇਕਤੇ ਜਗਹ ਪਰ ਸ਼ੇਰ ਨ ਬਕਰੀ ਖਾਇ ॥ਆਲਮ ਹੋਯਾ ਗੁਲਜ਼ਾਰ ਸਭ ਕਰਹੈ ਸਭ ਵਿਹਾਰ ॥ ਗਿਆ ਬਹਿਸ਼ਤ ਨਉਸ਼ੇਰਵਾਂ ਆਦਲ ਰਹਿਆ ਸੰਸਾਰ ॥ ਐਸੀ ਅਦਾਲਤ ਜੋ ਕਰੇ ਸੋਈ ਹੈ ਪਾਤਿਸ਼ਾਹਿ॥ ਨਾਤਰ ਪੌਸੀ ਦੋਜ਼ਕੇ ਅੰਤ ਹੋਸੀ ਰੂਇ ਸਿਆਹ॥ ੧੩॥ ਜਵਾਬ ਇਮਾਮ ਕੁਤਬ ਦੀਨ ਸੂਰਾ ॥ ਕਹੇ ਇਮਾਮ ਕੁਤਬਦੀਨ ਸੁਣਹੋ ਨਾਨਕ ਪੀਰ ॥ ਪਇਆ ਮਰਾਤਬ ਹਾਤਮੇ ਤਿਸਦੀ ਸੁਣ ਤਦਬੀਰ॥ ਘਰ ਵਿਚ ਕੱਖ ਨ ਰੱਖਹੇ ਦੇਵੈ ਰਾਹ ਖ਼ੁਦਾਇ॥ ਫਿਰਦਾ ਪਰਉਪਕਾਰ ਨੂੰ ਸਭ ਕਤੇਬ ਗੁਆਹਿ॥ ਸਿਰ ਤੋਂ ਮਿੱਠਾ ਕੁਝ ਨਹੀਂ ਜੋ ਮੰਗੇ ਨਾਮ ਖ਼ੁਦਾਇ॥ ਓਹ ਭੀ ਮੂਲ ਨ ਵੱਖਦਾ ਦੇਵੈ ਖ਼ਰਾਇਤ ਚਾਇ॥ ਇਕ ਪਾਤਿਸ਼ਾਹ ਹੋਰ ਮੁਲਖ ਦਾ ਨਿਤ ਲੜਦਾ ਹਾਤਮ ਨਾਲ ॥ ਜੀਤ ਨ ਸਕੈ ਪਾਤਿਸ਼ਾਹ ਜੋ ਹਾਤਮ ਹੋਇ ਪੈਮਾਲ॥ ਕਹਿਆ ਹਿਕਸ ਵਜ਼ੀਰ ਨੇ ਇਹ ਹਾਤਮ ਜਿਣੇ ਨ ਕੋਇ॥ ਜੋ ਮੰਗੇ ਨਾਇ ਖ਼ੁਦਾਇ ਦੇ ਸਿਰਤੇ ਟਲੇ ਨ ਸੋਇ॥ ਤਬ ਹੋਯਾ ਫ਼ਕੀਰ ਪਾਤਿਸ਼ਾਹ ਗਿਆ ਹਾਤਮ ਕੇ ਪਾਸ॥ ਬਹੁਤ ਯਤੀਮ ਗ਼ਰੀਬ ਹੋਇ ਕੀਤੀਓਸ ਬਹੁਤ ਅਰਦਾਸ॥ ਤਉ ਤਕ ਅਉਖਾ ਕੰਮ ਹੈ ਅਟਕ ਰਹਿਆ ਹੈ ਸੋਇ॥ ਜੇ ਚਲੇਂ ਮੇਰੇ ਨਾਲ ਤੂੰ ਤਾਂ ਕੰਮ ਅਸਾਡਾ ਹੋਇ ॥ਵਾਸਤਾ ਹਈ ਖ਼ੁਦਾਇ ਦਾ ਇਸਤੇ ਪਰੇ ਨ ਹੋਰ॥ ਉਥੇ ਕੰਮ ਨ ਹੋਰ ਦਾ ਕਰ ਥੱਕੇ ਸਬ ਜ਼ੋਰ॥ ਤਬ ਹੀ ਆਖਿਆ ਹਾਤਮੇ ਜਿਉਂ ਕਰ ਹੁਕਮ ਰਜ਼ਾਇ॥ ਜਿਉਂ ਕਰ ਤੇਰੀ ਖ਼ੁਸ਼ੀ ਹੈ ਕੋਈ ਕੰਮ ਫ਼ਰਮਾਇ॥ ਤਬ ਫ਼ਕੀਰੇ ਆਖਿਆ ਰੱਸਾ ਗਲ ਵਿਚ ਡਾਲ ॥ ਰੱਸਾ ਮੇਰੇ ਹਥ ਦੇ ਉਠ ਚਲ ਮੇਰੇ ਨਾਲ॥ ਜਬ ਇਹ ਬਿਧ ਕੀਤੀ ਹਾਤਮੇ ਤਬ ਕੰਬੇ ਚਉਦਾਂ ਲੋਇ॥ ਜੇਹੀ ਕੀਤੀ ਹਾਤਮੇ ਤੇਹੀ ਕਰੇ ਨ ਕੋਇ॥ ਤਬ ਪਾਤਸ਼ਾਹ ਮੁਰੀਦ ਹੋਇ ਲੱਗਾ ਕਦਮੀਂ ਆਇ॥ ਹੱਥਹੁ ਰਈਯਤ ਹੋਇਕੇ ਚੱਲੇ ਹੁਕਮ ਰਜ਼ਾਇ॥ਨਾਉਂ

ਖ਼ੁਦਾਈ ਜੋ ਮੰਨੇ ਸੋ ਵਡਾ ਮਰਾਤਬਾ ਪਾਇ॥ ਏਥੇ ਮਿਲਣ ਵਡਿਆਈਆਂ ਫਿਰ ਪਾਏਭਿਸ਼ਤੀ ਜਾਇ॥ ੧੪॥ ਜਵਾਬ ਇਮਾਮ ਗ਼ਉਸਦੀਨ ਸੂਰਾ ॥ ਸੁਣਹੋ ਨਾਨਕ ਸ਼ਾਹ ਸਚ ਆਖੇ ਗ਼ਉਸ ਇਮਾਮ ॥ ਹਾਰੂੰ ਮਰਾਤਬ ਪਾਇਆ ਸਾਬਤ ਰੱਖ ਈਮਾਨ॥ਮੂਸੇ ਪਿਛੇ ਪੈਕੰਬਰੀਪਾਈ ਹਾਰੂੰ ਰਸੂਲ॥ ਚਾਰ ਮਰਾਤਬ ਜੋ ਕਰੇ ਸੋ ਦਰਗਹਿ ਪਵੈ ਕਬੂਲ॥ਆਦਲ ਖ਼ਰਾਇਤਬੰਦਗੀ ਸਾਬਤ ਰੱਖੇ ਈਮਾਨ॥ ਦੀਨ ਦੁਨੀ ਕਾ ਪਾਤਸ਼ਾਹ ਹੈ ਜੋ ਚਾਰ ਮਰਾਤਬ ਜਾਨ॥ ੧੫ ॥

ਜਵਾਬ ਨਾਨਕਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੋ ਚਾਰ ਇਮਾਮ ॥ ਮਜ਼ਹਬ ਮਿਲਤ ਕਬੂਲ ਨਹਿ ਫ਼ਿਰਕੇ ਕਿਤੇ ਨ ਕਾਮ॥ਅਮਲੇ ਉਤੇ ਨਿਬੜੀ ਦਰਗਹਿ ਪਈ ਕਬੂਲ ॥ਹੁੱਜਤ ਹਾਜਤ ਨ ਕਿਤੇ ਕੰਮ ਆਖੇ ਪਾਕ ਰਸੂਲ॥ ਜੇਤੀ ਮਿਲਤ ਮਜ਼ਹਬਾਂ ਸਭ ਝਗੜੇ ਦੇ ਅਰੰਭ ॥ ਸਾਹਿਬੋਂ ਵਡਾ ਕੋ ਨਹੀਂ ਜੋ ਰੱਖੇ ਜਹਾਨੇ ਥੰਭ॥ ਚਾਰੋਂ ਕੌਲ ਜੋ ਤੁਮ ਕਹੇ ਹੈ ਐਸਾ ਕੋਈ ਹੋਰ॥ ਜਿਸਦੀ ਵਲ ਖ਼ੁਦਾਇ ਹੈ ਤਿਸ ਵਿਚ ਵਡਾ ਜ਼ੋਰ॥ ਸਭ ਹੱਥ ਕਰਾਮਾਤ ਖ਼ੁਦਾਇ ਦੇ ਕਰੇ ਕਰਾਵੈ ਆਪ॥ ਅਮਲ ਗੁਆਹਿ ਜਹਾਨ ਦੇ ਜੋ ਕਰਦੇ ਐਬ ਸਵਾਬ ॥ ਜੋ ਆਯਾ ਸੋ ਚਲਸੀ ਰਹਿਸਨ ਅਮਲ ਜਹਾਨ॥ ਨੇਕੀ ਬਦੀ ਨਾ ਵੰਵੇ ਸਚ ਨਾਨਕ ਕਹੇ ਵਖਾਨ ॥ ੧੬ ॥

ਸੁਆਲ ਚਾਰ ਇਮਾਮ ਸੂਰਾ ॥ ਸੁਣਹੋ ਨਾਨਕ ਹਿੰਦਕੀ ਆਖਨ ਚਾਰ ਇਮਾਮ ॥ ਖ਼ਤਮ ਮਹੰਮਦ ਮੁਸਤਫ਼ਾ ਆਯਾ ਵਿੱਚ ਜਹਾਨ॥ ਅੱਗੇ ਜੋ ਹੋਇ ਪੈਕੰਬਰਾਂ ਇਕ ਲੱਖ ਅੱਸੀ ਹਜ਼ਾਰ। ਕੀਤੇ ਸਭ ਮਨਸੂਖ਼ ਹੈਨ ਨਬੀ ਮਹੰਮਦ ਯਾਰ॥ ਇਸਥੀਂ ਅੱਗੇ ਨ ਹੋਰ ਕੋ ਅੱਲਹ ਦਾ ਮਾਸ਼ੂਕ ॥ਅੱਗੇ ਜੋਇ ਪੈਕੰਬਰਾਂ ਕੀਤੇ ਸਬ ਮਨਸੂਖ਼॥ਆਖ਼ਰ ਇਸ ਜ਼ਮਾਨੇ ਦੇ ਖ਼ਾਦਮ ਨਬੀ ਰਸੂਲ ॥ ਨਾਲ ਚਾਰੋਂ ਚਾਰ ਮੁਸੱਲਮੀ ਜੋ ਕਰਦੇ ਮਸਲ ਮਸੂਲ॥ਉਮਰਖ਼ਿਤਾਬ ਅਬੂਬਕਰ ਉਸਮਾਨ ਅਲੀ ਸਾਦਾਤ॥ ਵਾਰਸ ਚਾਰੋ ਤਖ਼ਤ ਦੇ ਜੋ ਨਬੀ ਬਹਾਏ ਆਪ॥ਵਾਰੀ ਆਪੋ ਆਪਣੀ ਅਮਲ ਕੀਤਿਆ ਨੇ ਪਾਕ॥ ਰੋਜ਼ ਕਿਆਮਤ ਹੱਦ ਤਕ ਰਹਿਸੀ ਨਬੀ ਰਸੂਲ ॥ ਜ਼ਾਹਿਰ ਸਭਸੇ ਕੁੰਟ ਵਿਚ ਕੀਤਾ ਸਭ ਕਬੂਲ॥ ਅੱਗੇ ਹੋਰ ਨ ਅਮਲ ਚਲਸੀ ਪੈਕੰਬਰ ਉਤੇ ਕੋਇ ॥ ਜੋ ਕਰਸੀ ਜ਼ੋਰਾ ਆਇਕੇ ਮਾਰ ਲਈ ਸੀ ਸੋਇ॥ ਸਭ ਅਸੀ ਇਕਤੇ ਰਾਹਿ ਵਿਚ ਹੋਸੀ ਮੁਸਲਮਾਨ ॥ ਇਸ ਜ਼ਮਾਨੇ ਦਾ ਪਾਤਸ਼ਾਹ ਨਬੀ ਰਸੂਲ ਸੁਲਤਾਨ॥ ਚਲਿਆ ਅਮਲ ਮਹੰਮਦੀ ਇਸਦੇ ਪਰੇ ਨ ਹੋਰ॥ਖ਼ਾਤਮ ਸਭ ਪੈਕੰਬਰਾਂ ਰੱਬ ਦਿੱਤਾਸ ਵੱਡਾਜ਼ੋਰ॥ ਤੂ ਭੀ ਆਯਾ ਨਾਨਕਾ ਸਾਹਿਬ ਵਡ ਕਰਮਾਤ॥ ਜਿਤਨਿਆਂ ਹਾਜੀ ਕਾਜੀਆਂ ਗ਼ਉਸ ਕੁਤਬ ਸਾਦਾਤਾ॥ ਜੋਗੀ ਜੰਗਮ ਸੇਵੜੇ ਬ੍ਰਹਮਨ ਤੇ ਸੰਨਿਆਸ॥ ਖਟ ਦਰਸ਼ਨ ਦਿਗੰਬਰਾਂ ਛਤੀ ਪਖੰਡ ਉਦਾਸ॥ਸਾਧੀ ਹਈ ਜ਼ਮੀਨ ਸਭ ਛਡਿਓ ਨ ਆਸਾ ਪਾਸ॥ ਫ਼ਿਰਿਓ ਮੱਕਾ ਆਇਕੇ ਕਰਕੇ ਵਡ ਕਰਾਮਾਤ ॥ ਹੁਣ ਆਯਾ ਪਾਤਸ਼ਾਹੀ ਰੂਮ ਵਿਚ ਮਿਲਿਓਂ ਪਾਤਸ਼ਾਹੇ ਜਾਇ॥ ਜ਼ਾਲਮ ਕਾਰੂੰਹਮੀਦ ਨੂੰ ਘੱਤਿਓਸਿੱਧੇ ਰਾਹਿ ॥ ਜਿਨ ਛੱਡੀ ਨ ਦਮੜੀ ਗੋਰ ਵਿਚ ਮੁਰਦੇਛੱਡੇ ਢੰਡੋਲ॥ ਕਢ ਰੁਪਯੇ ਮੂੰਹ ਵਿਚੋਂ ਪਟ ਕਰ ਸੱਭੇ ਚੋਰ॥ ਕਾਰੂੰ ਹਲਾਇਕ ਜੋੜਿਆ ਖ਼ਜ਼ਾਨਾ ਚਾਲੀਗੰਜ॥ਇਸ ਪੈਂਤਾਲੀ ਜੋੜਿਆ ਰੱਖਜਾ

ਖਜ਼ਾਨਾ ਸੰਜ॥ਸੋ ਲੱਗਾ ਕਰਨ ਖ਼ੈਰਾਇਤਾਂਛੱਡ ਦਿੱਤਿਓਸ ਬੰਦੀਵਾਨ॥ ਕਰਕੇ ਖ਼ਾਦਮ ਆਪਣਾ ਹੋਯਾ ਮੋਮ ਸਮਾਨ॥ ਆਂਦਾ ਹੀ ਅਪਣੇ ਮਹਜ਼ਬ ਵਿੱਚ ਜੋ ਆਹਾ ਮੁਸਲਮਾਨ॥ ਮੱਕਾ ਰੂਮ ਜਿੱਤ ਕੇ ਹੁਣ ਵੜਿਆ ਮਦੀਨੇ ਆਇ॥ ਇਕੇ ਅਸਾਡੀ ਨਿਸ਼ਾ ਕਰ ਇਕੇ ਕਛੁ ਕਰਾਮਾਤ ਦਿਖਾਇ॥ਜਿੱਥੋਂ ਤੀਕ ਉਮਤੀਂ ਸਭ ਹੋਈਆਂ ਇਕਠੀਆਂ ਆਨ॥ਕਰਦੇਨੀ ਸੰਗਸਾਰ ਸਭ ਮਿਲ ਕਰ ਮੁਸਲਮਾਨ॥ ਦਾਵਾ ਕਰ ਪੈਕੰਬਰੀ ਆਯਾ ਹੈ ਅਰਬਸਤਾਨ॥ ਅਰਬ ਛਡਸੁ ਨਾਹੀਂ ਜੀਂਵਦਾ ਕਛੁ ਲਾਇ ਲੈ ਅਪਣਾ ਤਾਨ॥੧੭॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੋ ਚਾਰ ਇਮਾਮ॥ ਮੱਕਾ ਹੈ ਮਹਾਂਦੇਵ ਕਾ ਬ੍ਰਹਮਣ ਸਨ ਸੁਲਤਾਨ॥ ਉਪਜਿਆ ਬ੍ਰਹਮਣ ਜਦ ਵਿੱਚੋਂ ਹੋਇ ਕਰ ਮੁਸਲਮਾਨ॥ ਬੇਦ ਅਥਰਬਣ ਉਲਟ ਕਰ ਰੱਖਿਓਸੁ ਨਾਮ ਫ਼ਰਕਾਨ॥ਬਾਣੀ ਬ੍ਰਹਮੇ ਦੇਵ ਕੀ ਮਿਲੀ ਸਭ ਸੰਸਾਰ॥ਚਾਰੇ ਬਾਬ ਕਤੇਬ ਦੇ ਚਵਾਂ ਚਾਰੇ ਰਾਹ॥ ਮਹੰਮਦ ਨਾਉਂ ਮਹਾਂਦੇਵ ਦਾ ਫਿਰਸਨ ਸਭੇ ਨਾਉਂ॥ਹਿੰਦੂ ਨਾਮ ਮਨਸੂਖ਼ ਕਰ ਹੋਏ ਮੁਸਲਮਾਨ॥ ਦਾਵਾ ਰੱਖ ਖ਼ੁਦਾਈਆਂ ਗਊਆਂ ਜ਼ਿਬੇ ਕਰਾਇ॥ ਕੀਤੇ ਬ੍ਰਹਮਣ ਭ੍ਰਿਸ਼ਟ ਸਭ ਦਿੱਤੀ ਉਸ ਬਾਂਗ ਅਲਾਉ॥ ਕਲਮਾ ਇੱਕ ਖ਼ੁਦਾਇ ਕਹਿ ਮਹੰਮਦ ਰਸੂਲ ਸੁਣਾਉ॥ ਫੇਰਉਸ ਹੁਕਮ ਜਹਾਨ ਵਿਚ ਸਭ ਹੋਵੇ ਸੁਸਲਮਾਨ॥ਬਹੁਤਿਆਂ ਹੁਕਮਨ ਮੰਨਿਆ ਜੋਆਹੇ ਮਾਯਾ ਵਾਨ॥ ਜੋ ਮਰਦੇ ਭੁੱਖ ਅਜ਼ਾਬ ਨਾਲ ਸੋ ਮਿਲੇ ਪਕੰਬਰ ਜਾਇ॥ ਦੇ ਕਰ ਹਦੀਆ ਦੀਨ ਦਾ ਆਪ ਸੇਤੀ ਲਏ ਮਿਲਾਇ॥ ਮਿਲੀਆਂ ਕੋਮਾਂ ਨੀਚ ਜ਼ਾਤ ਉੱਤਮ ਮਿਲੀ ਨ ਕੋਇ॥ ਕੁਝ ਨਿਵਾਈ ਜ਼ੋਰ ਕਰ ਸ਼ਾਹ ਮਰਦਾਂ ਖੜਗ ਵਜਾਇ॥ ਤਾਂ ਭੀ ਜੀਤ ਨ ਸੱਕਿਆ ਸਿ ਹਿੰਦੂ ਹਿੰਦਸਤਾਨ॥ ਜੇ ਹੁਕਮ ਨ ਹੋਵੇ ਰੱਬ ਦਾ ਕੀਤਿਆਂ ਜ਼ੋਰ ਹਰਾਮ॥ ਫਿਰ ਬੀੜਾ ਚਾਯਾ ਮੋਨਦੀਨ ਸੱਯਦ ਸ਼ਾਹ ਮਦਾਰ॥ ਆਏ ਸ਼ਾਹ ਖ਼ੁਰਾਸਾਨ ਦੇ ਹੋਏ ਚਿਹਲ ਤਿਨਾਂ ਦੀਦਾਰ॥ ਹੱਸੇ ਹੜਹੜਾ ਚਿਹਲ ਤਨ ਕਹੇ ਕਹਾਂ ਚਲੇ ਮਸਤਾਨ॥ ਦਿਸਦੇ ਦਾਵਾਦਾਰ ਹੋ ਅੱਗੇ ਭੀ ਹਿੰਦੁਸਤਾਨ॥ ਅਸੀਸ ਹਾਥ ਪੈਕੰਬਰੀ ਆਏ ਨਾਲ ਇਮਾਮ॥ ਅਸੀ ਮਾਰੇ ਹਿੰਦੂ ਕੋਹ ਵਿਚ ਸ਼ਾਹ ਮਾਰਿਆ ਹਿੰਦੁਸਤਾਨ॥ ਸ਼ਾਹ ਅਲੀ ਵਡਾ ਇਮਾਮ ਸੀ ਰੂਮੀ ਸਿਰ ਸੁਲਤਾਨ॥ਵਾਰਾ ਕੱਢਨ ਸੱਕਿਓ ਸੂਰਹਿਆਖੇਤਿਨ ਦਾਨ॥ ਜਾਨੀਹੇ ਰਹਿੰਦੇ ਜਾਵਣਹੁ ਤਾਂ ਸੁੰਨਤ ਲਹੁ ਬਣਾਇ॥ ਜਾਦਾਵਾਲੇ ਜ਼ਬਰ ਹੈਨ ਬਿਨ ਜਾਦਿ ਨ ਅੱਗੇ ਜਾਇ॥ ਸ਼ਾਹ ਮਰਦਾਂ ਆਯਾ ਜ਼ੋਰ ਕਰ ਸਿੰਧੋਂ ਗਿਆ ਨ ਪਾਰ॥ ਲਿੱਖ ਗਿਆ ਤਲਾਕ ਨੂੰ ਅੰਦਰ ਪਰਬਤ ਵਾਰ॥ ਤਬ ਧਰਕੇ ਹਿੰਦੂ ਵੇਸ ਕਉ ਚਲੇ ਮੋਨਦੀਨ ਮਦਾਰ॥ ਆਏ ਹਿੰਦੁਸਤਾਨ ਵਿਚ ਤਬ ਲਾਗੇ ਕਰਨ ਵੀਚਾਰ॥ ਇਕ ਰਹਿਆ ਆ ਅਜਮੇਰ ਵਿਚ ਇਕ ਰਹਿਆ ਮਕਨਪੁਰ ਜਾਇ॥ ਕਰਕੇ ਨਾਟਕ ਚੇਟਕਾ ਹਿੰਦੂ ਲਏ ਮਿਲਾਇ॥ਰਹੇ ਹਿੰਦੁਸਤਾਨ ਵਿਚ ਫ਼ਕਰ ਅੱਲਹ ਦੇ ਹੋਇ॥ ਜ਼ੋਰੀਂ ਹਿੰਦ ਨ ਜਿਤਿਆ ਕਰ ਜੋਰਾਂ ਰਹੇ ਖਲੋਇ॥ ਅੱਗੇ ਜੋਈ ਅਜੇਪਾਲ ਵਸਦਾ ਸੀ ਅਜਮੇਰ॥ ਨਾਟਕ ਚੇਟਕ ਕਰ ਮੋਨਦੀ ਕੀਤਾ ਜੋਗੀ ਜ਼ੇਰ॥ ਨਾਟਕ ਚੇਟਕ ਕਰ ਮੋਨਦੀ ਬੈਠਾ ਪੀਰ ਕਹਾਇ॥ ਰਾਜਾ ਪਰਜਾ ਹਿੰਦ ਦਾ ਸੱਭੋ ਨਿਵਿਆ

ਆਇ॥ ਹਿੰਦੂਓਂ ਹੋਆ ਨ ਤੁਰਕ ਕੋ ਈਵੇਂ ਰਹੇ ਇਮਾਨ॥ਅਮਲ ਹਿੰਦੂਆਂ ਕਾ ਘਟਗਿਆਵਧ ਗਏ ਮੁਸਲਮਾਨ॥ ਹਿਕ ਅਧ ਹਿੰਦੂ ਭੀ ਚਲਾਇਕੇ ਲੈ ਆਵਨ ਅਪਨੇ ਰਾਹ॥ ਉਠੇ ਰੱਯਤ ਹੋਇਕੇ ਮਨ ਅੰਦਰ ਦਗ਼ਾ ਕਮਾਇ ॥ ਕਦਮ ਤੁਰਕਾਂ ਦਾ ਜਦੋਂ ਪਇਆ ਹਿੰਦਸਤਾਨ ॥ ਹਿੰਦੂ ਘਟਨ ਦਿਨੋਂ ਦਿਨ ਵਧਨ ਮੁਸਲਮਾਨ॥ ਯਕ ਵਜੂਨੀ ਤੁਰਕ ਸਭ ਹੋਇ ਇਕਤੇ ਜਾਇ ॥ ਹਿੰਦੂ ਪਾਟੇ ਆਪ ਵਿਚ ਵੱਖੋ ਵੱਖ ਰਹਾਇ ॥ ਗੋਰਖ ਜਿੱਤਾ ਮਦਾਰ ਨੂੰ ਕਰਕੇ ਬਹੁ ਕਰਾਮਾਤ ॥ ਦਾਹੜੀ ਮੂਛ ਮੁਨਾਇਕੇ ਮੰਨੀ ਆਨ ਸਦਾਤ॥ ਦਰਸ਼ਨ ਲਇਓਸ ਦਿਗੰਬਰੀ ਖਟ ਦਰਸ਼ਨ ਮਿਲਿਆ ਆਇ॥ ਤੁਰਕ ਦਾਵਾ ਛਡਕੇ ਬੈਠਾ ਬਿਭੂਤ ਚੜ੍ਹਾਇ॥ ਅੱਗੇ ਹਿੰਦੂ ਧਰਮ ਸੀ ਤੁਰਕ ਨ ਦੀਸੈ ਕੋਇ॥ ਪੈਰ ਪਇਆ ਜਬ ਤੁਰਕ ਕਾ ਕਲਜੁਗ ਵਰਤਿਆ ਲੋਇ॥ ਰਾਜ ਤੁਰਕ ਦਾ ਆਇਆ ਉਠ ਗਿਆ ਹਿੰਦੂ ਰਾਜ॥ ਸਭ ਮੰਨੀ ਤਾਬਿਆ ਤੁਰਕ ਦੀ ਹਿੰਦੂ ਹੋਏ ਮੁਹਤਾਜ॥ ਹਿੰਦੂ ਹੋਏ ਮਨਸੂਖ਼ ਸਭ ਜਬ ਆਏ ਮੁਸਲਮਾਨ ॥ ਹੋਏ ਫਿਰ ਪਤਸ਼ਾਹ ਜਗ ਅੱਗੇ ਰੱਖ ਨੀਸ਼ਾਨ॥ ਮਸ਼ਰਕ ਜਿੱਤਾ ਮਗ਼ਰਬੀਆ ਕਰਕੇ ਬਹੁਤ ਖ਼ਰੂਜ॥ ਅੱਗੇ ਰੱਖ ਕੁਰਾਨ ਨੋਂ ਕਰਨ ਮਕਾਮਾਂ ਕੂਚ॥ ਦੇਹਰੇ ਦੇਵੀ ਦੇਵਤੇ ਦਿੱਤੇ ਸਭ ਗਿੜਾਇ॥ ਅਪਣਾ ਅਮਲ ਚਲਾਇਆ ਗੋਰੀ ਪੀਰ ਮਸਾਇ॥ ਗੰਗ ਬਨਾਰਸ ਹਿੰਦੂਆਂ ਮੱਕੇ ਮਦੀਨੇ ਮੁਸਲਮਾਨ॥ ਰਾਹ ਚਲੇ ਦੁਇ ਜਗਤ ਵਿਚ ਨੱਚਨ ਵਿੱਚ ਸ਼ੈਤਾਨ॥ ਧੂਆਂ ਧਾਮਾ ਬਹੁ ਕਰਨ ਲਾਇਨ ਵੱਡੇ ਜ਼ੋਰ॥ ਸਾਹਿਬ ਜ਼ੋਰ ਨ ਭਾਵਈ ਜੇ ਚਾਹੇ ਭੇਜੇ ਹੋਰ ॥ ਬੈਠਾ ਤਖ਼ਤ ਪੈਕੰਬਰੀ ਸ਼ੇਰ ਅਲੀ ਸਰਦਾਰ॥ ਭਾਈ ਕਹੀਏ ਰਸੂਲ ਦਾ ਸਾਬ ਜਵਾਈ ਯਾਰ॥ ਅਲੀ ਕੀਤਾ ਸਫ਼ਰ ਜਬ ਤਾਂ ਰਹੇ ਹਸਨ ਹੁਸੈਨ॥ਦਾਵਾ ਕਰ ਕੇ ਤਖ਼ਤ ਦਾ ਲਗੇ ਯਜ਼ੀਦੀ ਲੈਣ॥ ਹਸਨ ਹੁਸੈਨੀ ਮਾਰਕੇ ਯਜ਼ੀਦ ਹੋਆ ਪਤਸ਼ਾਹ ॥ ਮਰਵਾ ਹੋਆ ਵਜ਼ੀਰ ਪਾਸ ਜੋ ਖ਼ਾਸਾ ਯਾਰ ਕਹਾਇ ॥ ਸਯਦਾ ਕੀਤਾ ਖ਼ਰੂਜ ਫਿਰ ਮਾਰਿਆ ਯਜ਼ੀਦੀ ਆਇ॥ਤਬ ਦੁਇ ਬਿਧ ਹੋਈਆਂ ਉੱਮਤੀਂ ਦੋਇ ਬਿਧਚਲੇ ਰਾਹ॥ ਇਕ ਸੁੱਨੀ ਇਕ ਰਾਫ਼ਜ਼ੀ ਫ਼ਿਰਕੇ ਦੁਇ ਬਦਰਾਹ ॥ ਹੋਈਆਂ ਦੁਇ ਬਿਧ ਉੱਮਤੀਂ ਯਜੀਦੀ ਹੁਸੈਨੀ ਦੋਇ ॥ ਹੋਵਣ ਲੱਗਾ ਝਗੜਾ ਤਬ ਰਹਿਆ ਮਜ਼ਹਬ ਖਲੋਇ ॥ ਮੁਸਲਮਾਨਾਂ ਆਪ ਵਿੱਚ ਲਾਗੀ ਹੋਵਨ ਮਾਰ ॥ ਰਹੀ ਮਕੂਫ਼ ਮਹੰਮਦੀ ਕਉਣ ਲਏ ਫਿਰ ਸਾਰ ॥ ਭੇਜੇ ਖ਼ੁਦਾਇ ਜਹਾਨ ਵਿਚ ਇਕ ਜਪਾਵਨ ਨਾਮ॥ ਹੋਰੀ ਤੇ ਹੋਰ ਹੋ ਗਈ ਤਾਂ ਵਿਸਰ ਗਿਆ ਫ਼ਰਮਾਨ ॥ਤਬ ਹਿੰਦੂ ਮੁਸਲਮਾਨ ਦੁਇ ਕੀਤੇ ਰਬ ਮਨਸੂਖ਼॥ ਲੈ ਫ਼ਰਮਾਨ ਖ਼ੁਦਾਇ ਦਾ ਨਾਨਕ ਕੀਆ ਖ਼ਰੂਜ॥ ਆਖੇ ਨਾਨਕ ਸ਼ਾਹ ਸ਼ਰ ਸੁਣਹੁ ਚਾਰ ਇਮਾਮ॥ ਦੇਖਹੁ ਹੁਣ ਕਰਾਮਾਤ ਹੋਰ ਸੁਣਦੇ ਸੇ ਜੋ ਕਾਨ ॥ ਕਾਂਨ ਉਂਗਲੀਆਂ ਪਾਇ ਤਬ ਨਾਨਕ ਦਿੱਤੀ ਬਾਂਗ॥ ਜਿਤਨੀ ਉੱਮਤ ਜਮਾ ਸੀ ਸੁੰਨ ਹੋਈ ਸੁਣ ਕਰ ਚਾਂਗ॥ ਬੱਧੇ ਜੁੱਸੇ ਸਬਸ ਦੇ ਹੱਲੇ ਜੁਲੇ ਨ ਕੋਇ॥ ਕਾਰਖ਼ਾਨੇ ਛੱਤੀਸ ਜਗ ਵਿਚ ਹੋਇ ਗਏ ਬੰਦ ਸੋਇ॥ ਕਾਜ਼ੀ ਹਾਜੀ ਮੌਲਵੀ ਮੁੱਲਾਂ ਸ਼ੇਖ਼ ਉਲਮਾਇ ॥ਅੱਖੀਂ ਵੇਖਨ ਤੁਰਤੁਰ ਮੁਖਹੁ ਨ ਸਕਨ [illegible]ਲਾਇ॥ ਬਾਬੇ ਕਹਿਆ ਇਮਾਮ ਜੀ ਕਰ ਸੰਗਸਾਰੀ ਮੋਹਿ॥ ਬਹੁਤੀ ਉੱਮਤ ਦੇਖ

ਕਰ ਗਰਬ ਕੀਆ ਜੋ ਤੋਹਿ॥ ਕਰਕੇ ਕੁਦਰਤ ਰੱਬ ਦੀ ਛੋਡੇ ਬੰਦੀਵਾਨ॥ ਗਲ ਵਿਚ ਪੱਲੂ ਪਾਇਕੇ ਸਭ ਕਦਮੀ ਢੱਠੇ ਆਨ॥ ਚਾਰੋਂ ਕਰੀ ਅਰਦਾਸ ਤਬ ਸੁਣੀਐ ਨਾਨਕ ਸ਼ਾਹ॥ ਜਿਉਂ ਕਰ ਅਸਾਂ ਛੁਡਾਇਆ ਹੋਰ ਉੱਮਤ ਭੀ ਛੁਡਵਾਇ॥ ਸ੍ਰੀ ਨਾਨਕ ਡਿੱਠਾ ਨਜ਼ਰ ਭਰ ਸਭ ਹੋਈ ਬੰਦ ਖ਼ਲਾਸ॥ ਬੰਦ ਛੁਡਾਈ ਸਤਿ ਗੁਰੂ ਰੱਬ ਅੱਗੇ ਕਰ ਅਰਦਾਸ॥ਹਾਰਿਆ ਸਭਨਾ ਉੱਮਤੀ ਜਿੱਤੀ ਮਦੀਨੇ ਮਾਹਿ॥ ਹਾਰੇ ਚਾਰ ਇਮਾਮ ਸਭ ਜਿਤਿਆ ਨਾਨਕ ਸ਼ਾਹਿ॥ ੧੮॥ ਜਵਾਬ ਕਾਜ਼ੀ ਰੁਕਨਦੀਨ ਸੂਰਾ ॥ ਆਖੇ ਕਾਜ਼ੀ ਰੁਕਨਦੀਨ ਸੁਣਹੁ ਚਾਰ ਇਮਾਮ॥ ਨਾਨਕ ਆਯਾ ਜਹਾਨ ਵਿਚ ਸੱਚਾ ਲੈ ਫ਼ਰਮਾਨ॥ ਆਖਣ ਸੱਭੇ ਹਾਜੀਆਂ ਨਾਲੇ ਬਹਾਵਦੀਨ ਪੀਰ॥ਨਾਨਕ ਤਾਈਂ ਛੇੜਨਾ ਬਹੁਤੀ ਹੈ ਤਕਸੀਰ॥ ਆਖੇ ਸੈਦ ਜਲਾਲਦੀ ਆਖਨ ਸਭ ਸਦਾਤ॥ ਨਾਨਕ ਵੱਡਾ ਪੀਰ ਹੈ ਸਾਹਿਬ ਵਡ ਕਰਮਾਤ॥ਬੱਧੀਓਸੁ ਸਭ ਉੱਮਤੀ ਮੁਖ ਥੀਂ ਬਾਂਗ ਅਲਾਇ॥ ਹਾਜ਼ਰ ਨਾਜ਼ਰ ਸਭਸ ਜਾਇ ਨਾਨਕ ਵਲੀ ਖ਼ੁਦਾਇ॥ ਆਖ਼ਰ ਇਸ ਜਮਾਨੇ ਅੰਦਰ ਖ਼ਾਦਮ ਨਬੀ ਰਸੂਲ॥ ਖ਼ਤਮਾਂ ਦੇ ਸਿਰ ਖ਼ਤਮ ਹੈ ਨਾਨਕ ਰੱਬ ਕਬੂਲ॥ ਅਸਾਂ ਜਾਤਾ ਨਬੀ ਪਰ ਹੋਰ ਨ ਹੋਸੀ ਕੋਇ॥ ਦੁਹ ਫ਼ਿਰਿਕਿਆਂ ਤੇ ਬਾਹਰਾ ਜ਼ਾਹਿਰ ਨਾਨਕ ਹੋਇ॥ ਹਿੰਦੂ ਮੁਸਲਮਾਨ ਦੁਇ ਕੀਤੇ ਨੀ ਮਨਸੂਖ਼॥ ਲੈ ਫ਼ਰਮਾਨ ਖ਼ੁਦਾਇ ਦਾ ਨਾਨਕ ਕੀਆ ਖ਼ਰੂਜ॥ ਜਿਣ ਕਰ ਤੀਨੋਂ ਕੂੰਟ ਕਉ ਚਉਥੀ ਪਹੁੰਚਿਆ ਆਇ॥ ਚਉਥੀ ਕੂੰਟ ਭੀ ਜਿਣ ਲਈ ਸੱਚੀ ਰੱਖ ਪਨਾਹਿ॥ ਸੱਚਾ ਬਾਲਾ ਦਸਤ ਹੈ ਜੋ ਕਾਇਮ ਸਚ ਪਰ ਹੋਇ॥ ਕੂੜ ਨ ਪਹੁੰਚੇ ਸੱਚ ਨਾਲ ਜੇ ਸਉ ਦਉੜੇ ਕੋਇ॥ ੧੯॥ ਸੁਆਲ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਹਿੰਦਕੀ ਸੁਣਹੋ ਚਾਰ ਇਮਾਮ॥ ਮੁਸਲਮਾਨੀ ਹਿੰਦ ਵਿਚ ਕਿਉਂ ਕਰ ਹੋਈ ਆਨ॥ ਕਰਦੇ ਬਹੁਤ ਉਪਾਇ ਹੈਨ ਹੁਣ ਤਕ ਮੁਸਲਮਾਨ॥ ਯਕ ਸਿਰ ਹਿੰਦ ਨ ਹੋਵਈ ਸੱਭੇ ਕਹੋ ਬਿਆਨ॥ਜਿੱਚਰ ਹੁਕਮ ਖ਼ੁਦਾਇ ਦਾ ਤਿਚਰ ਚਲਿਆ ਜੋਰ॥ ਜਾਂ ਭਾਵੈ ਖ਼ੁਦਾਇ ਫਿਰ ਉਪਰ ਭੇਜੇ ਹੋਰ॥ ਪਾਤਸ਼ਾਹਾਂ ਦੇ ਮਾਮਲੇ ਦਰੀਆਵਾਂ ਦੇ ਫੇਰ॥ ਸਭ ਗਲ ਹੱਥ ਖ਼ੁਦਾਇ ਦੇ ਲੋਕ ਕਰਨ ਮਨਸੂਬੇ ਢੇਰ॥ ਤੁਸਾਂਨੂੰ ਭੇਜਿਆ ਰੱਬ ਨੇ ਕਾਫ਼ਰ ਪਾਵਹੁ ਰਾਹਿ॥ ਜੇਹੜੇ ਰੱਬ ਨ ਮੰਨਦੇ ਹੋਏ ਹੈਂ ਗੁਮਰਾਹਿ॥ ਲੈ ਫ਼ਰਮਾਨ ਖ਼ੁਦਾਇ ਦਾ ਆਏ ਮੁਸਲਮਾਨ॥ ਮਾਰਨ ਗਊ ਗ਼ਰੀਬ ਨੂੰ ਦਿੱਤੇ ਭੁਲਾਇ ਸ਼ੈਤਾਨ॥ ਕਹਿੰਦੇ ਪਕੜ ਪਰਿੰਦਿਆਂ ਔਰ ਦਵਿੰਦੇ ਜੀਅ॥ ਮਾਰਨ ਛੁਰੀਆਂ ਲੱਤ ਦੇ ਕਹਿਨ ਹਲਾਲੀ ਥੀਅ॥ ਤੁਰਦੇ ਫਿਰਦੇ ਜੀਆਂ ਨੂੰ ਦੇਵਨ ਤੁਰਕ ਅਜ਼ਾਰ॥ਖਾਵਨ ਮਾਸ ਹਲਾਲ ਕਹਿ ਹੋਸਨ ਅੰਤ ਖ਼ੁਆਰ॥ ਅਗਲੀ ਪਿਛਲੀ ਸਭ ਗਲ ਬਿਲਕੁਲ ਦੇਹਿ ਬਤਾਇ॥ਆਖਹੁ ਚਾਰ ਇਮਾਮ ਸਚ ਪੁੱਛੇ ਨਾਨਕ ਸ਼ਾਹ॥ ੨੦॥ ਜਵਾਬ ਚਾਰ ਇਮਾਮ ਸੂਰਾ ॥ ਸੁਣੀਐ ਨਾਨਕ ਸ਼ਾਹ ਜੀ ਆਖਣ ਚਾਰ ਇਮਾਮ॥ ਮਸਲਾ ਸੁਣੀਐ ਹਿੰਦ ਦਾ ਜਿਉਂ ਆਏ ਮੁਸਲਮਾਨ॥ ਰਾਜਾ ਜੰਮੂ ਕੋਹ ਦਾ ਦਿੱਲੀ ਦਾ ਪਤਿਸ਼ਾਹ॥ਨਾਉਂ ਸਲਵਾਹਿਣ ਆਖੀਐ ਸ਼ਾਹਾਂ ਦੇ ਸਿਰ ਸ਼ਾਹ॥ ਬੱਧੋਸ ਕੋਟ ਸਿਆਲ ਉਸ ਨੀਵੀਂਹ ਤੁਰਕ ਦਿਵਾਇ॥ਡਿੱਠੂ ਹੋਯਾ ਤੁਰਕ ਰਾਜ ਹੁਕਮ ਖ਼ੁਦਾਈ ਪਾਇ

॥ ਬੇਟਾ ਰੰਡੀ ਰੰਨ ਦੇ ਇੱਕੋ ਹੀ ਘਰ ਸੋਇ॥ ਨੀਵੀਂ ਦਿੱਤਾ ਪਾਤਿਸ਼ਾਹ ਤਰਸ ਨ ਕੀਤੋਸੁ ਕੋਇ ॥ ਤਰਸ ਨ ਕੀਤਾ ਰੱਬ ਦਾ ਕਾਫ਼ਰ ਨੇ ਮਰਵਾਇ ॥ ਨੱਠੀ ਰੰਡੀ ਜਾਨ ਲੈ ਪਹੁਤੀ ਮੱਕੇ ਆਇ ॥ ਬੁਰਕਾ ਪਾੜੇ ਪੱਟ ਵਾਲ ਮੁਖ ਤੇ ਕੂਕੇ ਹਾਇ ॥ ਬੇਟਾ ਹਮਜ਼ੇ ਅਰਬ ਦਾ ਰੂਮੀ ਆਲਮ ਸ਼ਾਹ ॥ ਰੰਡੀ ਕੂਕੇ ਦਾਦ ਦਾਦ ਕਰੀਂ ਅਦਲ ਪਤਿਸ਼ਾਹ ॥ ਮੁਸਲਮਾਨ ਕੋ ਮਾਰਿਆ ਕਾਫ਼ਰ ਨੀਵ ਚੁਣਾਇ॥ ਬੈਠਾ ਤਖ਼ਤ ਪਰ ਪਾਤਿਸ਼ਾਹ ਰੰਡੀ ਦੀ ਸੁਣੀ ਕਹਾਇ ॥ ਥਰਥਰ ਕੰਬੇ ਪਾਤਿਸ਼ਾਹ ਜਾਂ ਕੰਨੀ ਸੁਣੀ ਕਹਾਇ॥ ਬੀੜਾ ਰਖਿਆ ਆਲਮ ਸ਼ਾਹ ਚੱਬੇ ਕੋਈ ਜੁਵਾਨ ॥ ਲੱਕ ਬੰਨ੍ਹ ਸ਼ਮਸ਼ੇਰ ਕਉ ਘਿੰਨੇ ਹਿੰਦੁਸਤਾਨ॥ ਸਭ ਖੜੀ ਬਾਂਈਸੀ ਰੂਮ ਦੀ ਨਾਲ਼ੇ ਸੱਤਰ ਸ਼ਾਨ ॥ ਖੜੇ ਬਹੱਤ੍ਰ ਊਸਰੇ ਇਕ ਥੀਂ ਇੱਕ ਜੁਆਨ॥ ਤੁਰਤੁਰ ਦੇਖਨ ਉਮਰੇ ਸਕਨ ਨ ਮੁਖਹੁ ਅਲਾਇ ॥ ਸੱਭਾ ਖਲੋਤੀ ਆਮਖ਼ਾਸ ਕੋਇ ਨ ਬੀੜਾ ਖਾਇ॥ ਥਰਥਰ ਕੰਬੇ ਪਾਤਿਸ਼ਾਹ ਜਜ਼ੇਂ ਜਜ਼ੇਂ ਢਿੱਲ ਲਗਾਇ ॥ ਬਾਹਰੋਂ ਆਏ ਸ਼ਿਕਾਰ ਖੇਡ ਸ਼ਾਹਾ ਅਲੀ ਇਮਾਮ ॥ ਗਾਂਨਾ ਹੱਥ ਵਿਵਾਹ ਦਾ ਜੰਵੇ ਦਾ ਸਮਿਆਨ ॥ ਬੇਟਾ ਰੂਮੀ ਸ਼ਾਹ ਦਾ ਸ਼ਾਹ ਅਲੀ ਸਿਰਦਾਰ ॥ ਲੀਤੋਸੁ ਬੀੜਾ ਉਠਾਇ ਇਕੇ ਬੰਨ੍ਹੇ ਲੱਕ ਤਲਵਾਰ ॥ ਚਾਰ ਸੈ ਵਰ੍ਹੇ ਅੱਗੇ ਨਬੀ ਥੀਂ ਹੋਇ ਬੀਤੀ ਇਹ ਬਾਤ ॥ ਚੜ੍ਹਿਆ ਇਮਾਮ ਫ਼ਉਜ ਲੈ ਸਬ ਬਈਸੀ ਸਾਥ ॥ ਇਕ ਲੱਖ ਅੱਸੀ ਹਜ਼ਾਰ ਗਿਣ ਮਿਲਿਆ ਨਾਲ ਸਹਾਬ॥ ਦਉੜਿਆ ਹਿੰਦੁ-ਸਤਾਨ ਪਰ ਪਹੁਤਾ ਆਇ ਸ਼ਿਤਾਬ॥ ਇਕ ਸਿਰਾ ਹਿੰਦਕੋਹ ਦਾ ਇਕ ਸਿਰਾ ਲੈ ਰੂਮ॥ ਧਾਏ ਕਟਕ ਅਛੂਹਣੀਆਂ ਹਫ਼ਤ ਵਲਾਇਤ ਧੂਮ॥ ਉਧਰੋਂ ਲਸ਼ਕਰ ਹਿੰਦ ਦੇ ਪਹੁਤੇ ਹਿੰਦੂ ਪਹਾੜ ॥ ਦੱਖਣ ਪੂਰਬ ਇਕ ਸਿਰਾ ਆਏ ਕਟਕ ਹਜ਼ਾਰ॥ ਪੰਜ ਸੈ ਕੋਹ ਮੈਦਾਨ ਬੰਨ੍ਹ ਤਾਂ ਮਿਲੇ ਦੁਏ ਦਲ ਆਇ॥ ਹਾਥੀ ਘੋੜੇ ਅਗਣਤ ਹੀ ਕੀਮਤ ਕਹੀ ਨ ਜਾਇ ॥ ਹੋਆ ਜੰਗ ਅਜ਼ੀਮ ਤਬ ਦੁਹ ਧਿਰ ਮਾਰੀ ਫੇਰ ॥ ਜਿਤਨੀ ਗਈ ਸੀ ਫ਼ਉਜ ਰੂਮ ਦੀ ਇੱਕ ਨਾ ਆਈ ਫੇਰ॥ ਸ਼ਾਹ ਅਲੀ ਸ਼ਹੀਦ ਹੋਇ ਮਾਰੇ ਸੱਭੇ ਸੁਹਾਬ॥ ਖਪੇ ਬਈਸੀ ਉਮਰੇ ਸੱਤਰ ਖ਼ਾਨ ਖ਼ਿਤਾਬ ॥ ਪਿੱਛੇ ਹਿਕਸ ਤੁਰਕ ਦੇ ਮਾਰੇ ਤੁਰਕ ਕਰੋੜ॥ ਅੱਗੇ ਹੋਇ ਕਤਲਾਮ ਦਲ ਪਿੱਛੋਂ ਪਹੁਚਨ ਹੋਰ ॥ ਫ਼ੈਸਲ ਹੋਆ ਨ ਝਗੜਾ ਮੁੱਦਤ ਬਹੁਤ ਬੀਤਾਇ॥ ਝਗੜੇ ਹੀ ਵਿਚ ਉਪਜੇ ਨਬੀ ਰਸੂਲ ਖ਼ੁਦਾਇ॥ ਜ਼ੋਰੋ ਨਬੀ ਰਸੂਲ ਦੇ ਹੋਈ ਜ਼ਬਤ ਤਬ ਹਿੰਦ॥ ਪੜ੍ਹਿਆ ਖ਼ੁਤਬਾ ਨਬੀ ਦਾ ਸੁਣਿਆ ਸਗਲ ਨਰਿੰਦ॥ ੨੧॥

ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣੀਐ ਸਚ ਕਲਾਮ॥ ਘਣੀ ਮੁੱਦਤ ਬੈਠਿਆਂ ਤੁਸਾਂ ਖਾਧੀ ਹਿੰਦੁਸਤਾਨ॥ ਹੁਣ ਤਕ ਹਿੰਦ ਨ ਸਾਧੀਆ ਸਭ ਹੋਈ ਨ ਮੁਸਲਮਾਨ॥ ਘੱਟ ਨ ਹੋਈ ਤੁਸਾਂ ਵਲ ਸੁਣਹੋ ਚਾਰ ਇਮਾਮ॥ ਜਿਚਰ ਅਮਲ ਸੀ ਮਗ਼ਰਬੀ ਤਿਚਰ ਤੁਮਾਰਾ ਜ਼ੋਰ॥ ਹੁਣ ਹੁਕਮ ਤੁਮਾਰਾ ਉਠਿਆ ਆਇ ਪਹੁਤਾ ਹੁਣ ਹੋਰ॥ ਰਹਿਆ ਹੁਕਮ ਗ਼ਰੂਬ ਦਾ ਚਲਿਆ ਹੁਕਮ ਸ਼ਮਾਲ॥ ਇੱਕਸ ਪੈਰ ਨ ਚਲ ਸਕੈ ਜਿਚਰ ਹੋਇ ਨ ਚਾਰ॥ ਹੁਕਮ ਅਥਰਬਣ ਬੇਦ ਦਾ ਜੇ ਹੋਵਹਿ ਚਾਰੋਂ ਅੰਗ ॥ ਚਾਰੋਂ ਮਜ਼ਹਬ ਇੱਕ ਹੋਇ ਤਾਂ ਚੱਲਹਿ ਰਾਹ ਨਿਹੰਗ॥ ਇੱਕ ਕਰਨ ਦੇ ਕਾਰਨੇ ਆਯਾ ਨਬੀ ਰਸੂਲ॥ ਦੁਨੀਆ ਲਾਲਚ ਲੱਗਿਆਂ ਇਕ ਨਾਮ ਗਿਆ ਹੈ ਭੂਲ॥ ਕਲਮੇ

ਇੱਕਪੁਕਾਰਿਆਇੱਕੋਇੱਕ ਖ਼ੁਦਾਇ॥ ਸਭਨਾਂ ਅੰਦਰ ਇੱਕ ਹੈਘਟਵਧਕਹੀ ਨਜਾਇ॥ਆਖਣ ਆਖਿਆ ਇਕ ਨਾਮ ਸਮਝਿਆ ਰਤੀ ਨ ਮੂਲ ॥ ਖਾਨ ਹਰਾਮ ਹਲਾਲ ਕਰ ਚਲਿਆ ਮਜ਼ਹਬ ਰਸੂਲ॥ ਤੁਰਕ ਹੋਇ ਮਨਸੂਖ਼ਹੁਨ ਫਿਰਨਾਨਕ ਕੀਆ ਖ਼ਰੂਜ॥ ਹਿੰਦੂ ਮੁਸਲਮਾਨ ਦੁਇ ਕੀਤੇ ਹਨ ਮਨਸੂਖ਼॥ਜਿਸਦੇਹਥ ਫ਼ਰਮਾਨ ਹੋਇਸੱਚਾਅਮਲ ਚਲਾਇ॥ ਜਿੱਥੇ ਉਸਦਾ ਹੁਕਮ ਜਾਇ ਅੱਗੋਂ ਸਕੇ ਨ ਕਛੁ ਦੁਰਾਇ॥ ਹਿੰਦੂ ਮੁਸਲਮਾਨ ਸਭ ਮੰਨਨ ਹੁਕਮ ਕਬੂਲ ॥ ਨਾਨਕ ਆਯਾ ਦੁਨੀ ਵਿਚ ਦੂਜਾ ਜਪੇ ਨ ਮੂਲ ॥ ਗੁਜ਼ਰੇ ਨੂੰ ਸਲਵਾਤ ਹੈ ਜੋ ਤਿਸ ਪਰ ਬੈਠੇ ਹੋਰ॥ ਮਰਦਾਹੋਯਾ ਬਹਾਇ ਜਾਇ ਫਿਰ ਹੋਇ ਸਵਾਯਾ ਜ਼ੋਰ॥ ਕਰਕੇ ਆਪ ਬਰਾਬਰੀ ਚਾੜ੍ਹ ਬਹਾਏ ਤਖ਼ਤ॥ ਦੇਵੇ ਟਿੱਕਾ ਹੱਥੀਂ ਆਪਣੀਂ ਦੇ ਸਵਾਈ ਬਖ਼ਤ ॥ ਅਟਕੇ ਮਜ਼ਹਬ ਨ ਫੇਰ ਤਿਸ ਹੁਇ ਬੈਠੇ ਇੱਕ ਸਰੂਪ॥ ਇਕ ਜੋਤ ਦੁਇ ਮੂਰਤੀਂ ਸ਼ੱਕ ਨ ਕਰੇ ਸਪੂਤ ॥ ਨਾਨਕ ਰਾਜ ਚਲਾਇਆ ਸਚ ਨੀਵ ਸਤਾਣੀ ਦੇਇ ॥ ਹਲੇ ਨ ਹਲਾਈ ਕਿਸੇ ਦੀ ਖਸ ਨ ਕੋਈ ਲੇਇ॥ ਖ਼ਾਲੀ ਤਖ਼ਤ ਨ ਰਹੇ ਕਦ ਮਹਾਂਪੁਰਖ ਹੈ ਜੋਇ॥ ਸਵਾਈ ਤੇ ਸਵਾਈਆ ਜਾਮੇ ਪਹਿਰੇ ਸੋਇ॥ ਦੀਵੇਤੇ ਦੀਵਾ ਬਲੇ ਜੋਤੀ ਘਟ ਨ ਜਾਇ ॥ ਪੀਰ ਮੁਰੀਦ ਬਰਾਬਰੀ ਨਾਕ ਸੱਚ ਅਲਾਇ ॥ ੨੨ ॥

ਸੁਆਲ ਚਾਰ ਇਮਾਮ ਸੂਰਾ ॥ ਸੁਣੀਐ ਨਾਨਕ ਸ਼ਾਹ ਜੀ ਸਚ ਆਖਣ ਚਾਰਇਮਾਮ ॥ ਜਿਉਂ ਕਰ ਤੁਰਕਾਂ ਹਿੰਦ ਲਈ ਅਸਾਂ ਸੱਭੋ ਕਹਿਆ ਬਿਆਨ॥ ਤੁਸੀ ਵੀ ਅਪਣੇ ਮਜ਼ਹਬ ਦਾ ਮਸਲਾ ਕਹੋ ਸੁਣਾਇ॥ ਲੈਕਰ ਅੱਵਲ ਆਖ਼ਰੋਂ ਸਭ ਦੇਹੋ ਗੱਲ ਬਤਾਇ॥ ਕਿਉਂਕਰ ਆਦਮ ਸਿਰਜਿਆ ਜ਼ਿਮੀਂ ਤੇ ਅਸਮਾਨ ॥ ਅੱਵਲਾ ਅੱਵਲ ਕਉਣ ਸੀ ਜਿਨ ਸਿਰਜਿਆ ਏਹ ਜਹਾਨ॥ ਏਹ ਹਕੀਕਤ ਜੋ ਦਸੇ ਸੋਈ ਅੱਵਲ ਫ਼ਕੀਰ ॥ ਮੀਰਾਂਦੇਸਿਰ ਮੀਰ ਹੈ ਪੀਰਾਂ ਦੇ ਸਿਰ ਪੀਰ ॥੨੩॥

ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੁ ਚਾਰ ਇਮਾਮ॥ ਅੱਵਲ ਸਾਹਿਬ ਆਪ ਸੀ ਹੋਰਨ ਦੂਜਾ ਜਾਨ॥ ਬੇਨਬੂਨ ਬੇਚਗੂਨ ਹੈ ਜਨਮ ਮਰਨ ਵਿਚ ਨਾਹਿ॥ ਇੱਕੋ ਇੱਕ ਖ਼ੁਦਾਇ ਸੀ ਜੋ ਰਮਿਆ ਸਭਨਾ ਮਾਹਿ॥ ਨਾਤਦ ਬਾਦ ਨ ਆਬ ਸੀ ਨਾਤਦ ਨਾਰ ਨ ਖ਼ਾਕ॥ ਆਪੋ ਆਪ ਖ਼ੁਦਾਇਸੀ ਪਾਕਾਂ ਦੇ ਸਿਰਪਾਕ ॥ ਸਾਹਿਬ ਅਪਣੇ ਖ਼ਿਆਲਤੇਲੀਤੋਸ ਨੂਰ ਜਗਾਇ॥ ਨੂਰਹੁ ਉਪਜੀ ਬਾਇ ਫਿਰ ਬਾਦ ਜੁ ਆਬ ਉਪਾਇ।। ਆਬਹੁ ਆਤਸ਼ ਊਪਜੀ ਆਤਸ਼ਤੇ ਫਿਰਖ਼ਾਕ॥ ਖ਼ਾਕੀ ਬੁੱਤ ਬਣਾਇਆ ਨਾਉਂ ਧਰਿਆ ਆਦਮ ਪਾਕ॥ ਅੱਵਲ ਖ਼ੁਦ ਖ਼ੁਦਾਇ ਸੀ ਕੁਦਰਤ ਨੂਰ ਕਹਾਇ॥ ਬ੍ਰਹਮਾ ਬਿਸ਼ਨ ਮਹੇਸ਼ਤ੍ਰੈ ਫਿਰ ਕੁਦਰਤਿ ਲਏਬਣਾਇ ॥ਰਾਜਸਸਾਤਕ ਤਾਮਸੀ ਏਹਾ ਗੁਣ ਅਤਿ ਕੀਨ ॥ ਤੀਨੋਂ ਮਿਲ ਗ਼ਲੀਜ਼ ਹੋਇ ਤਾਂਤੇ ਭਈ ਜ਼ਮੀਨ॥ ਅੱਵਲ ਆਦਮ ਬਿਸ਼ਨ ਹੋਇ ਦੂਜਾ ਬ੍ਰਹਮਾ ਹੋਇ ॥ ਤੀਜਾਆਦਮਮਹਾਂਦੇਵ ਮਹੀਮਟ ਕਹੇ ਸਭ ਕੋਇ॥ ਚਉਥਾਆਦਮ ਕਸਪ ਰਿਖ ਜਿਨ ਸਾਜੀ ਬਹੁਤ ਸਫ਼ਾਤ॥ ਕਸਪੋਂ ਉਪਜੇ ਆਦਮੀ ਕਾਨ ਹੈਵਾਨਨਬਾਤ॥ ਲਖ ਚਉਰਾਸੀ ਜੀਅ ਜੰਤਕਛੁ ਅੰਤਨਪਾਰਾਵਾਰ ॥ ਜੀਆਂ ਤੇਜੀ ਉਪਜੇ ਕਛੁ ਕੀਆ ਨ ਜਾਇ ਸ਼ੁਮਾਰ ॥ ਉਪਜੇ ਕਈ ਪੈਕੰਬਰਾਂ ਉਪਜੇ ਕਈ ਅਵਤਾਰ

॥ ਰਹੁ ਜੁਗਾਂ ਦੀ ਚਉਕੜੀ ਸਾਜੀ ਖ਼ੁਦ ਕਰਤਾਰ ॥ ਸਤਜੁਗ ਰਥ ਸੰਤੋਖ ਦਾ ਧਰਮ ਅੱਗੇ ਰਥਵਾਹ ॥ ਸਭਨਾਂ ਇੱਕੋ ਮਜ਼ਹਬ ਸੀ ਬ੍ਰਹਮਾ ਰਿਖ ਪਾਤਿਸ਼ਾਹ ॥ ਲਖ ਵਰ੍ਹੇ ਦੀ ਆਰਜਾ ਕੋਠੇ ਮੰਡਪ ਨਾਹਿ ॥ ਰਹਿੰਦੇ ਛੱਪਰ ਛਾਉਂ ਕਰ ਕੰਦ ਮੂਲ ਹੁਣ ਖਾਹਿ ॥ ਬੇਟੀ ਬੇਟਾ ਇੱਕ ਵਾਰ ਹੋਵਹਿ ਤਵੱਲਦ ਦੋਇ ॥ ਰਹਿੰਦੇ ਪਉਣ ਅਹਾਰ ਪਰ ਬਹੁਤ ਅਹਾਰ ਨ ਹੋਇ ॥ ਜੀਵਨ ਦਾ ਨਹਿ ਆਸਰਾ ਰਹਿੰਦੇ ਸਦਾ ਨਿਰਾਸ ॥ ਬ੍ਰਹਮਣ ਰਾਜਾ ਪਰਸਰਾਮ ਜਿਨ ਖੱਤ੍ਰੀ ਕੀਤੇ ਨਾਸ ॥ ਖੱਤ੍ਰੀਪਣ ਦੇ ਕਾਰਨੇ ਤ੍ਰੇਤੇ ਧਰ ਅਵਤਾਰ ॥ ਤ੍ਰੇਤੇ ਰਾਮ ਅਉਤਾਰ ਸੀ ਖੱਤ੍ਰੀ ਬਲੀ ਅਹੰਕਾਰ ॥ ਬਲ ਹਰ ਉਸ ਪਰਸਰਾਮ ਦਾ ਚਰਨੀ ਸੀਸ ਲਗਾਇ ॥ ਬ੍ਰਹਮਣ ਸਟਿਆ ਖੜਗ ਕਉ ਸਕੇ ਨ ਫੇਰ ਉਠਾਇ ॥ ਤ੍ਰੇਤੇ ਰਥ ਜਤੇ ਕਾ ਜ਼ੋਰ ਅੱਗੇ ਰਥਵਾਹ ॥ ਮਥਿਆ ਖੀਰ ਸਮੁੰਦ੍ਰ ਕਉ ਚਉਦਹ ਰਤਨ ਕਢਾਇ ॥ ਖੱਤ੍ਰੀ ਰਾਜੇ ਪਾਤਿਸ਼ਾਹ ਰਾਮਚੰਦ ਅਵਤਾਰ ॥ ਜਿਨੀ ਜਿੱਤੀ ਨਉ ਖੰਡ ਪ੍ਰਿਥਵੀ ਇਕ ਵਰਨ ਕੀਆ ਸੰਸਾਰ ॥ ਦੁਆਪਰ ਰਥ ਤਪੇ ਦਾ ਹੰਕਾਰ ਅੱਗੇ ਰਥਵਾਹ ॥ ਹੋਏ ਜਾਦਵ ਰੂਪ ਸਭ ਵੈਸ਼ਾਂ ਦੇ ਪਾਤਿਸ਼ਾਹ ॥ ਹੋਆ ਕ੍ਰਿਸ਼ਨ ਅਵਤਾਰ ਤਬ ਜਿਨ ਕੀਤੇ ਦੈਤ ਫ਼ਨਾਹ ॥ ਸੱਭ ਹੋਈ ਇੱਕ ਵਰਨ ਦੂਜਾ ਵਰਨ ਨ ਆਹਿ ॥ ਦੁਆਪੁਰ ਕੇ ਅੰਤ ਵਿਖੇ ਜਬ ਕਲ ਜੁਗ ਲਾਗਾ ਆਦਿ ॥ ਲੀਲ੍ਹਾ ਸਾਜੀ ਕਲਜੁਗੀ ਕਰਕੇ ਬਹੁਤ ਬਿਖਾਦਿ ॥ ਆਇਤ ॥ ਸਾਮੁ ਕਹੈ ਸੇਤੰਬਰਿ ਸੁਆਮੀ ਸਚ ਮਹਿ ਆਛੈ ਸਚ ਰਹੈ ॥ ਸਭ ਕੋ ਸਚ ਸਮਾਵੈ ॥ ਸਤਿਜੁਗ ਅੰਦਰ ਸਚ ਵਰਤੈ ਝੂਠ ਨ ਕੋਇ ਅਲਾਵੈ ॥ ਰਿਗ ਕਹੈ ਰਹਿਆ ਭਰਪੂਰ ॥ ਰਾਮ ਨਾਮ ਦੇਵਾ ਮਹਿ ਸੂਰ ॥ ਨਾਇ ਲਇਐ ਪਰਾਛਤਿ ਜਾਇ ॥ ਨਾਨਕ ਤਉ ਮੋਖੰਤਰ ਪਾਇ ॥ ੨ ॥ ਜੁਜ ਮਹਿ ਜੋਰ ਛਲੀ ਚੰਦ੍ਰਾਵਲ ਕਾਨ ਕ੍ਰਿਸ਼ਨ ਜਾਦਵ ਭਇਆ ॥ ਪਾਰਜਾਤ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ ॥ ੩ ॥ ਕਲ ਮਹਿ ਬੇਦ ਅਥਰਬਣ ਹੂਆ ਨਾਮ ਖ਼ੁਦਾਈ ਅਲਹੁ ਭਇਆ ॥ ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲ ਕੀਆ ॥ ਚਾਰੇ ਬੇਦ ਹੋਏ ਸਚਿਆਰ ॥ ਪੜਹਿ ਗੁੜਹਿ ਤਿਨ ਚਾਰ ਬੀਚਾਰ ॥ ਭਾਉ ਭਗਤ ਕਰ ਨੀਚ ਸਦਾਏ ॥ ਤਉ ਨਾਨਕ ਮੋਖੰਤਰ ਪਾਏ ॥ ੨੪ ॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹੋ ਚਾਰ ਇਮਾਮ ਸਚ ਕਹੋ ਖੋਲ੍ਹ ਬਜਾਨ ॥ ਮਾਰਿਆ ਕ੍ਰਿਸ਼ਨ ਇੰਦ੍ਰ ਪੁਰ ਸਭ ਗੋਪੀ ਲੁਟੀ ਨਿਦਾਨ ॥ ਪੱਟੇ ਸਭੇ ਪਾਰਜਾਤ ਮੁੱਢੋਂ ਲਏ ਉਖੇਦ ॥ ਹੇਠੋਂ ਨਿਕਲ ਆਇਆ ਗ੍ਰੰਥ ਅਥਰਬਣ ਬੇਦ ॥ ਨੀਲੇ ਬਸਤ੍ਰ ਲਪੇਟਿਆ ਸਾਹਿਬ ਦਾ ਫ਼ਰਮਾਨ ॥ ਸਭਨਾਂ ਮੰਨਿਆ ਸੀਸ ਧਰ ਹਿੰਦੂ ਮੁਸਲਮਾਨ ॥ ਇੰਦ੍ਰ ਪੁਰੀ ਤੇ ਆਇ ਕਰ ਬੈਠਾ ਮਥਰਾ ਮਾਹਿ ॥ ਬਿੰਦ੍ਰਾਬਨ ਬਣਾਇਆ ਗੋਪੀ ਕਾਨ੍ਹ ਖਿਲਾਹਿ ॥ ਫਿਰ ਮਥਰੋਂ ਚਲਿਆ ਕ੍ਰਿਸ਼ਨ ਜੀ ਅੱਗੇ ਅਥਰਬਣ ਬੇਦ ॥ ਜੀਤੇ ਸੁ ਚਾਰੋਂ ਕੂੰਟ ਕੋ ਕਰਕੇ ਅਚਰਜ ਖੇਡ ॥ ਫਿਰ ਨੀਲੀ ਜੁਬਾ ਪਹਿਰ ਕਰ ਬੈਠਾ ਮੱਕੇ ਆਨ ॥ ਇੱਕੋ ਇੱਕ ਖ਼ੁਦਾਇ ਹੈ ਇਹ ਆਖੇ ਮੂਹੋਂ ਕਲਾਮ ॥ ਨੀਲਾ ਬਾਣਾ ਪਹਿਰ ਕਰ ਧਰਿਆ ਮੁਸੱਲਾ ਸੀਸ ॥ ਆਸਾ ਕੂਜਾ ਹੱਥ ਕਰ ਕਾਜ਼ੀ ਹੋਯਾ ਜਗਈਸ ॥ ਆਖੇ ਸੱਭ ਕਲਾਮ ਨੋਂ ਇੱਕੋ ਇੱਕ ਖ਼ੁਦਾਇ ॥ ਜੈਸਾ ਕੋਈ ਬੀਜ ਹੈ ਤੈਸਾ ਹੀ ਲੁਣ ਖਾਇ ॥ ਸਤਜੁਗ

ਵਿਚਅਨਿਆਉਂ ਸੀ ਸੁਣੀਐ ਤਿਸਦਾ ਬਿਆਨ॥ਇੱਕ ਵਿਗਾੜੇ ਕੰਮ ਜੋ ਮਾਰੀਐ ਸਭ ਜਹਾਨ॥
ਤ੍ਰੇਤੇ ਦਾ ਅਨਿਆਉਂ ਸੁਨ ਕਾਨ ਧਰੋ ਸਭ ਕੋਇ॥ ਕੰਮ ਵਿਗਾੜੇ ਇੱਕ ਕੋ ਸਭ ਨਗਰੀ ਕਉ
ਦੁਖ ਹੋਇ॥ ਦੁਆਪਰ ਦਾ ਅਨਿਆਉਂ ਸੁਣ ਕੋਈ ਆਵੈ ਕੰਮ ਵਿਗਾੜ॥ ਮਾਰੀਐ ਉਸਦਾ
ਗੋਤ੍ਰ ਸਭ ਕਰੇ ਨ ਕੋਇ ਵੀਚਾਰ॥ਕਲਜੁਗ ਸੱਚ ਨਿਆਉਂ ਹੈ ਜੋ ਵਿਗਾੜੇ ਪਾਵੈ ਸੋਇ॥ ਹੋਰਸ
ਕਿਸੇ ਨ ਮਾਰੀਐ ਭਾਵੈ ਕੋਈ ਹੋਇ॥ ਜੇਹੜਾ ਅੰਗ ਗੁਨਾਹ ਕਰ ਤਿਸ ਅੰਗੇ ਮਿਲੇ ਸਜ਼ਾਇ॥
ਵਿੱਚ ਕਿਤਾਬਾਂ ਲਿਖਿਆ ਆਖਿਆ ਪਾਕ ਖ਼ੁਦਾਇ॥ਬਾਣੀ ਬ੍ਰਹਮੇ ਰਿਖੀ ਦੀ ਥੀਆ ਅਥਰਬਣ
ਬੇਦ॥ ਹਿੰਦੂ ਮੁਸਲਮਾਨ ਵਿਚ ਤਬ ਹੋਏ ਦੁਇ ਬਿਧਿ ਭੇਦ॥ ਸਤਜੁਗ ਹੋਯਾ ਜੱਗ ਮੇਧ
ਹਾਥੀ ਜੱਗ ਪਵਾਇ॥ ਹੋਮ ਕੀਆ ਸਭ ਦੇਵਤਿਆਂ ਫਿਰ ਹਾਥੀ ਲੀਆ ਜੀਵਾਇ॥ ਤ੍ਰੇਤੇ ਹੋਯਾ
ਅਸਮੇਧ ਰਾਜੇ ਹੋਮ ਕਰਾਇ॥ ਮੂਆ ਫੇਰ ਜੀਵਾਈਐ ਕਰ ਹਲਾਲ ਸਭ ਪਾਇ॥ ਦੁਆਪਰ
ਹੋਆ ਗਉਮੇਧ ਫਿਰ ਲੀਨੀ ਕ੍ਰਿਸ਼ਨ ਜੀਵਾਇ॥ ਪਿੱਛੇ ਸ੍ਰੀ ਕ੍ਰਿਸ਼ਨ ਦੇ ਬਿਨ ਮੰਤ੍ਰ ਨ ਸਕੀ
ਉਠਾਇ॥ਤਿਥੋਂ ਹੋਈ ਭ੍ਰਿਸ਼ਟ ਸਭ ਫਿਰ ਮੁਸਲਮਾਨ ਕਹਾਇ॥ਤਿਥੋਂ ਹੋਏ ਰਾਹ ਦੁਇ ਮਿਲ
ਬੈਠਣ ਖਾਣਾ ਖਾਇ॥ ਹਿੰਦੂ ਮੁਸਲਮਾਨ ਦੁਇ ਹੁਇ ਬੰਧ ਨਿਆਰੇ ਦੋਇ॥ ਉਨਾਂ ਖਾਧਾ ਹੱਡ
ਮਾਸ ਉਹ ਪੀਵਨ ਦੂਦ ਲੈ ਚੋਇ॥ਗਊ ਮਾਤਾ ਹਿੰਦੂਆਂ ਪੂਜਨ ਕਰਨ ਮਸਕਾਰ॥ ਗਊ ਮਾਰਨ
ਦੋਖ ਹੈ ਕੂਕਨ ਬੇਦ ਪੁਰਾਨ॥ਜ਼ਿਦੋ ਜ਼ਿਦੀ ਆਪ ਵਿਚ ਹਿੰਦੂ ਤੁਰਕ ਲੜਾਇ॥ਉਨਾਂ ਮਾਰਿਆ
ਸੂਰ ਨੋਂ ਉਨਾ ਮਾਰੀ ਗਾਇ॥ਦੁਹਾਂ ਕੀਤੀ ਹੱਤਿਆ ਮੂਏ ਨ ਜੀਵੇ ਫੇਰ॥ਦਰਗਹ ਸੱਚੇ ਰੱਬ ਦੀ
ਦੁਇ ਲਹਿਨ ਸਜ਼ਾਈਂ ਢੇਰ॥ਕਲਜੁਗ ਦਾਨੋਂ ਮੇਧ ਹੈ ਜਿਨਾਂ ਕੀਤੀਆ ਗਊਮੇਧ॥ ਸੜਸਨ
ਅੱਗੀਂ ਪਾਇਕੇ ਜਿਨਾਂ ਕੀਤੇ ਧਰਮ ਨਿਖੇਧ॥ਧਰਮੋਂ ਕਰਮੋਂ ਬਾਹਿਰੇ ਦਰਗਹ ਲਹਨ ਨ ਢੋਇ
॥ਹਿੰਦੂ ਮੁਸਲਮਾਨ ਵਿਚ ਭਾਵੈ ਕੋਈ ਹੋਇ॥ਇੱਕ ਰਹੇ ਇਕ ਜਾਹਿ ਉਠ ਤਬ ਹੀ ਚੱਲੇ ਰਾਹਿ
॥ ਦੋਵੈ ਕਾਇਮ ਹੋਇ ਰਹੇ ਘੇਰਾ ਘੁੰਮਰ ਪਾਇ॥ ਦੁਹ ਥੀਂ ਹੋਯਾ ਨ ਕੰਮ ਕੋ ਫਿਰ ਕੀਤਾ ਹੁਕਮ
ਖ਼ੁਦਾਇ॥ਦੁਹ ਕੇ ਊਪਰ ਤੀਸਰਾ ਨਾਨਕ ਤੂੰ ਹੀ ਜਾਇ॥ਦੁਨੀਆਂ ਅੰਦਰ ਜਾਇ ਕਰ ਇੱਕੋ
ਨਾਮ ਜਪਾਇ॥ਉੱਮਤ ਸਭ ਬਦਰਾਹ ਹੈ ਤੁਮ ਪਾਵਹੁ ਸਿੱਧੇ ਰਾਹਿ॥ਧਰਮ ਚਲਾਵਹੁ ਸੱਚ ਦਾ
ਦੇਵਹੁ ਕੂੜ ਉਠਾਇ॥ਜੋ ਸਰਨੀ ਆਵਹਿ ਦੁਹ ਵਿਚਹੁ ਤਿਸਨੂੰ ਲਵੋ ਮਿਲਾਇ॥ਨਹੱਕ ਜੀਆਂ
ਨ ਮਾਰੀਅਹਿ ਰੱਖ ਕਰਹੁ ਗ਼ਰੀਬਾਂ ਜਾਇ॥ਲਖ ਚੁਰਾਸੀ ਮੇਦਨੀ ਸਭਨਾਂ ਵਿੱਚ ਖ਼ੁਦਾਇ॥ਚਿੱਟਾ
ਬਾਣਾ ਸਤਜੁਗੀ ਪੀਲਾ ਤ੍ਰੇਤੇ ਮਾਹਿ॥ਰੱਤਾ ਬਾਣਾ ਦੁਆਪੁਰੇ ਕਾਲਾ ਕਲਜੁਗ ਪਾਹਿ॥ਜਬ ਹੋਸੀ
ਇਕ ਬਰਨ ਸਭ ਤਬ ਹੋਸੀ ਨੀਲਾ ਰੰਗ॥ਬਾਣੀ ਸੱਚ ਖ਼ੁਦਾਇ ਦੀ ਕਹੇ ਨਾਨਕ ਸ਼ਾਹਮਲੰਗ
॥ਜ਼ਾਤ ਪਾਤ ਸਭ ਉੱਠਸੀ ਸਬ ਸ਼ੰਕਰ ਬਰਨ ਕਹਾਇ॥ ਨਾਨਕ ਕਹੇ ਇਮਾਮ ਜੀ ਇਉਂ
ਲਿਖਿਆ ਬੇਦਾਂ ਮਾਹ॥੨੫॥ ਸੁਆਲ ਕਾਜ਼ੀ ਵ ਜੁਮਲਾ ਮੁਸਲਮਾਨ ਸੂਰਾ ॥ ਸੁਣ ਵੇ
ਨਾਨਕ ਹਿੰਦੂਆ ਪੁੱਛਨ ਮੁਸਲਮਾਨ॥ਸਾਹਿਬ ਆਦਮ ਸਿਰਜਿਆ ਪਤਸ਼ਾਹਾਂ ਸਿਰ ਸੁਲਤਾਨ
॥ ਆਦਮ ਕੀ ਕੀ ਮਜ਼ਹਬ ਸੀ ਏਹ ਭੀ ਦੇਇ ਬਿਆਨ॥ਅੱਵਲ ਕੇਹੜਾ ਮਜ਼ਹਬ ਸੀ ਜਦ

ਪੈਦਾ ਕੀਆ ਜਹਾਨ ॥ ਹਿੰਦੂ ਸੀ ਕੇ ਮੁਸਲਮਾਨ ਦੁਇ ਵਿਚ ਇਕ ਠਹਿਰਾਇ ॥ ਜੇ ਕਹਿਸੀ ਮੁਸਲਮਾਨ ਹੈ ਤੁਰਕ ਦੇਸਨ ਦੀਨ ਗਵਾਇ ॥ ਹਿੰਦੂ ਕਹੇ ਸਜ਼ਾਇਹੈ ਤਾਂਦੇਸਨ ਬਹੁਤਅਜ਼ਾਬ ॥ ਕਰਨ ਮੁਹਲਤ ਨਾਨਕਾ ਖੋਲਹੁ ਰੂਮ ਸ਼ਿਤਾਬ ॥ ਬਹੁਤ ਦੱਬਿਆਹੀ ਕਾਜ਼ੀਆਂ ਪੀਰਕੀਤੇ ਨੀ ਸਬ ਜ਼ੇਰ ॥ ਜਾਦੂ ਸੇਹਰ ਜਗਾਇਕੇ ਮੱਕਾਦਿੱਤਾ ਹੀਫੇਰ ॥ ਹੁਣ ਆਯਾ ਮਦੀਨੇ ਹੱਦ ਰੂਮ ਦੀ ਇੱਥਹੁ ਛੁਟਸੀ ਨਾਹਿ ॥ ਅੱਗੇ ਕਰਕੇ ਬਹੁ ਤਦਬੀਰੀਆਂ ਹੁਣ ਹਿਕ ਭੀ ਚਲਸੀ ਨਾਹਿ ॥ ਜ਼ੇ ਖੋਲ੍ਹੇ ਇਸ ਰੂਮ ਨੂੰ ਸੋਈ ਅੱਵਲ ਫ਼ਕੀਰ ॥ ਪੀਰ ਪੈਕੰਬਰ ਸਭਸ ਦੇ ਸਿਰ ਸ਼ਾਹਾਂ ਦੇ ਪੀਰ ॥੨੬॥ ਜਬਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਹਿੰਦਗੀ ਸੁਣੋ ਸਭ ਮੁਸਲਮਾਨ ॥ ਖੋਲ੍ਹ ਦਿਖਾਵਹੁ ਰੂਮ ਨੂੰ ਸੱਭੇ ਸੁਣਹੁ ਬਿਆਨ॥ਅਰਬਾਨਾਸਰ ਮੇਲ ਕਰਆਦਮ ਸਿਰਜਿਆ ਖ਼ੁਦਾਇ ॥ ਆਦਮ ਹੋਯਾ ਖ਼ੁਦਾਇ ਦੇ ਖ਼ਾਸਾ ਪੁੱਤ੍ਰ ਕਹਾਇ॥ ਜੈਸਾ ਮਜ਼ਹਬ ਬਾਪ ਦਾ ਪੁੱਤ੍ਰ ਭੀਤੈਸਾ ਹੋਇ ॥ ਬੇਟੇ ਥੀਂ ਜੋ ਊਪਜੈਪੋਤ੍ਰਾ ਕਹੀਐ ਸੋਇ॥ਆਦਮੋਂ ਹੋਏਚਾਰਪੁੱਤ੍ਰ ਚਾਰੋਂ ਰੁਕਨ ਪਛਾਣ ॥ ਚਾਰੋਂ ਭੇਜੇ ਚਹੁ ਕੂੰਟੀਦੇਕੇਚਾਰਕਲਾਮ॥ਹਾਬੀਲ ਭੇਜਿਆਹਿੰਦ ਨੂੰ ਕਾਬੀਲ ਅਰਬਸਤਾਨ ॥ ਈਰਜ ਈਰਾਂ ਭੇਜਿਆ ਤੂਰਜ ਤੁਰਕਿਸਤਾਨ॥ਚਾਰ ਕਿਤਾਬਾਂਸਾਥ ਏਹਚਾਰੋਂ ਕਰ ਉਪਦੇਸ਼ ॥ ਚਾਰੋਂ ਤਰਫ਼ ਵੰਡਕੇ ਕੀਏ ਹਵਾਲੇ ਦੇਸ਼ ॥ ਸਿਰਤੋਂ ਭਾਰਾ ਡਾਰਕੇ ਰਹਿਆ ਕਿਨਾਰੇ ਹੋਇ ॥ ਆਪੋ ਅਪਨੇ ਮਜ਼ਹਬ ਵਿਚ ਚਾਰੋਂ ਪਰਚੇ ਸੋਇ ॥ ਚਾਰੋਂ ਰੁਕਨ ਚਾਰ ਹੱਦ ਕਰਨੇ ਲਾਗੇਰਾਜ ॥ ਆਪੋ ਅਪਣੇ ਮਜ਼ਹਬ ਵਿੱਚ ਕੋਇ ਨ ਹੋਯਾ ਮੁਹਤਾਜ ॥ ਹਿੰਦੂ ਹੋਇ ਹਾਬੀਲੋਂ ਕਾਬੀਲੋਂ ਮੁਸਲਮਾਨ॥ਭਏ ਯਹੂਦੀ ਈਰਜੋਂ ਤੂਰਜੋਂ ਕਾਫ਼ਰਜਾਨ॥ਨਾਉ ਮਹੰਮਦ ਮਹਾਂਦੇਉ ਬਾਬਾ ਆਦਮ ਨਾਉਂ ॥ ਚਾਂਰੋਂ ਬੇਟੇਚਾਰ ਮਤ ਚਾਰੋਂ ਤਰਫ਼ ਪਛਾਨ॥ਚਾਰਮਜ਼ਹਬਚਹੁ ਅੰਗ ਤੇ ਤਿਸਦਾ ਸੁਣਹੁ ਬਿਆਨ ॥ ਮੁਖ ਤੇ ਹੋਏ ਬ੍ਰਹਮਣ ਬਾਜ਼ੂ ਖਤ੍ਰੀ ਜਾਨ॥ਵੈਸ਼ ਉਪਾਏ ਸਥਨੋਂ ਪਾਉਂ ਸ਼ੂਦਰ ਪਛਾਣ ॥ ਜਿਸਦਾ ਹੋਵੈ ਰਾਜ ਜਗ ਕਰੇ ਧਙਾਂਣਾ ਸੋਇ ॥ ਹੋਰੀ ਦਾ ਕਿਹੁ ਨ ਚਲੇ ਜੇਕਰ ਦੇਖੈ ਕੋਇ ॥ ਬ੍ਰਹਮਣ ਹੋਏ ਮਸ਼ਰਕੀ ਖੱਤ੍ਰੀ ਜਨੂਬੀ ਜਾਨ॥ਵੈਸ਼ ਲਗੇ ਸੰਗ ਮਗ਼ਰਬੀ ਸ਼ੂਦ੍ਰ ਸ਼ੁਮਾਲ ਪਛਾਨ॥ ਜਿਸ ਜ਼ਮਾਨੇਦਾ ਅਮਲ ਹੋਇ ਸੋਈ ਖੁਲ੍ਹੇ ਕਿਤਾਬ ॥ ਸੋਈ ਜਗ ਪਤਿ ਸਹਾਇ ਲਏ ਕਿਤਾਬ ਹਿਸਾਬ ॥ ਜਿਸ ਜ਼ਮਾਨੇ ਦਾ ਅਮਲ ਹੋਇ ਤਿਸ ਵਲ ਹੋਇ ਖ਼ਰੂਜ ॥ ਚੜ੍ਹ ਚੜ੍ਹ ਧਾਨ ਫ਼ਰੇਸ਼ਤੇ ਕਰ ਕਰ ਬਹੁਤੇ ਰੂਪ॥ਚਾਰ ਮਵੱਕਲ ਚਹੁ ਤਰਫ਼ ਚਾਰੋਂ ਹੁਕਮ ਬਰਦਾਰ ॥ ਜੋ ਵਾਰਸ ਜ਼ਮਾਨ ਦਾ ਤਿਸ ਅਗੇ ਅਮਰ ਅਜ਼ਾਰ ॥ ਚਾਰੋਂ ਵਾਰਸ ਤਖ਼ਤ ਦੇ ਰਹਿੰਦੇ ਸਦਾ ਹਜ਼ੂਰ ॥ ਹਾਜ਼ਰ ਰਹਿੰਦੇ ਰਾਤ ਦਿਨ ਹੋਏ ਕਦੇਨ ਦੂਰ॥ਇਸਰਾਈਲ ਜਬਰਾਈਲਮੇਕਾਈਲ ਪਛਾਨ ॥ ਅਜ਼ਰਾਈਲ ਫ਼ਰੇਸ਼ਤਾ ਚਰ ਮਵੱਕਲ ਜਾਨ ॥ ਚਾਰੋਂ ਵਾਰਸ ਤਖ਼ਤ ਦੇ ਹੁਕਮੀ ਬੰਦੇ ਚਾਰ ॥ ਸਦਾ ਹਜ਼ੂਰੀ ਤਿਸ ਰਹੈਂ ਜੋ ਥੀਵੈ ਅਉਤਾਰ ॥ ੨੭ ॥ ਸਵਾਲ ਇਮਾਮ ਕਮਾਲਦੀਨ ਸੂਰਾ ॥ ਕਹੇ ਇਸਾਮ ਕਮਾਲਦੀਨ ਸੁਣਹੁ ਨਾਨਕ ਸ਼ਾਹ ॥ ਕਿਤਨੀਕ ਮੁੱਦ ਤਗੁਜ਼ਰੀਆਂ ਤਵੱਲਦ ਆਦਾ ਹਵਾਇ ॥ ਕਿਤਨੀਕ ਕੁਰਸੀ ਬੀਤੀਆ ਏਹਭੀਕਰੋ ਸ਼ੁਮਾਰ॥ਏਹਹਕੀਕਤ ਗ਼ੈਬਦੀ ਖੋਲ੍ਹੋਵਡਾ

ਸ਼ੁਮਾਰ॥ ਵਿੱਚ ਕਿਤਾਬਾਂ ਆਰਬੀ ਲਿਖਿਆ ਬਹੁ ਬਿਧ ਭਾਇ॥ਜਦ ਤਕ ਜ਼ਿਮੀਂ ਅਸਮਾਨ ਹੈ ਆਦਮ ਤੱਦ ਕਹਾਇ ॥ ਮੁਸਲਮਾਨ ਵਖਾਣਦੇ ਬਹੁ ਬਿਧ ਕਰੀ ਬੀਚਾਰ॥ ਆਦਮ ਪੈਦਾ ਹੋਇਆਂ ਬਰਸਾਂ ਪੰਜ ਹਜ਼ਾਰ॥ ੨੮ ਜਾਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੁ ਕਮਾਲ ਇਮਾਮ ॥ ਆਦਮ ਹੱਵਾ ਉਪਜਿਆ ਮੁੱਦਤ ਅਗਣਤੀ ਭਾਲ ॥ ਕਈ ਅਗਣਤੀ ਜੁਗ ਥੀਏ ਗਣਤੀ ਗਿਣੀ ਨ ਜਾਇ॥ਇਹ ਹਕੀਕਤ ਗ਼ੈਬਦੀ ਜਾਣੇ ਆਪ ਖ਼ੁਦਾਇ ॥ ਉਠੇ ਬਹੁ ਤਦਬੀਰ ਕਰ ਲਿਖਗਏ ਬਹੁਤ ਉਲਮਾਇ॥ ਪੰਡਿਤ ਬਹੁਤੇ ਭਾਇ ਕਰ ਕਹਿੰਦੇ ਬਹੁ ਬਿਧ ਭਾਇ॥ ਆਦਮ ਥੀਂ ਹੋਏ ਚਾਰ ਪੁੱਤ੍ਰ ਚਾਰੋਂ ਭਏ ਇਮਾਮ॥ਕਿਸਮਤ ਚਾਰੋਂ ਕੁੰਦਕਾਰ ਚਾਰੋਂ ਮਿਲੇ ਨੀਸ਼ਾਨ॥ ਹਾਬੀਲ ਹੋਆ ਮਸ਼ਰਕੀ ਤਿਸਥੀਂ ਕਉਮਾਂ ਚਾਰ॥ ਬ੍ਰਹਮਣ ਖੱਤ੍ਰੀ ਵੈਸ਼ ਸੂਦ੍ਰ ਚਾਰ ਇਮਾਮ ਵੀਚਾਰ॥ ਪ੍ਰਸਤਸ਼ ਆਫ਼ਤਾਬ ਕੀ ਮਸ਼ਰਕ ਸੀਸ ਨਿਵਾਇ॥ ਜਾਨਣ ਰੱਬ ਆਫ਼ਤਾਬ ਹੈ ਹੋਰ ਨ ਕਹਿਨ ਖ਼ੁਦਾਇ॥ਕਾਬੀਲ ਹੋਆ ਮਗ਼ਰਬੀ ਤਿਸਥੀਂ ਕੌਮਾਂ ਚਾਰ॥ਰੂਮੀ ਜ਼ੰਗੀ ਇਰਮਨੀ ਫ਼ਰੰਗੀ ਸਾਲਾਰ॥ ਪ੍ਰਸਤਿਸ਼ ਕਰਹਿ ਮਹਿਤਾਬ ਦੀ ਜਾਣਹਿ ਏਹ ਖ਼ੁਦਾਇ॥ ਏਹ ਬੀ ਅਪਣੇ ਮਜ਼ਹਬ ਵਿਚ ਹੋਇ ਰਹੇ ਗੁਮਰਾਹਿ॥ ਤੂਨ ਸ਼ੁਮਾਲੀ ਹੋਇਆ ਤਿਸਥੀਂ ਕੌਮਾਂ ਚਾਰ॥ ਉਜਬਕ ਯੁਜਬਕ ਕਾਫ਼ਰਾਂ ਅਉਰ ਕਿਲਮਾਕ ਬਿਚਾਰ॥ਕਾਫ਼ਰ ਹੋਏ ਬੁਤ ਪਰਸਤ ਜਾਨਨ ਬੁੱਤ ਖ਼ੁਦਾਇ॥ ਤਿਸ ਕਰ ਕਾਫ਼ਰ ਆਖੀਅਨ ਹੋਇ ਰਹੇ ਗੁਮਰਾਹਿ॥ ਈਰ ਜਨੂਬੀ ਹੋਇਆ ਚਾਰ ਕਉਮ ਉਪਜਾਇ॥ ਭੀਲ ਮਰਹੱਟੇ ਘੇਤਲੇ ਚਉਥਾ ਕਿਬਲਬਾਸ ॥ ਕਰਨ ਪ੍ਰਸਤਿਸ਼ ਆਤਸ਼ੇ ਨਾਉਂ ਯਹੂਦਾ ਸੋਇ॥ ਆਪੋ ਅਪਣੇ ਮਜ਼ਹਬ ਵਿਚ ਚਾਰੋਂ ਕਾਇਮ ਹੋਇ॥ ਆਪਣਾ ਮਜ਼ਹਬ ਛੋਡ ਕਰ ਆਵੈ ਹੋਰਸ ਮਾਹਿ॥ਤਿਸਕਉ ਮੁਹਲਦ ਸਭ ਕਹੇਂ ਕਾਫ਼ਰ ਅਸ਼ਦ ਕਹਾਹਿ॥ ਮਸ਼ਰਕ ਪਾਣੀ ਦਾਗ਼ ਹੈ ਦੇਵਨ ਨਦੀ ਵਹਾਇ॥ ਦਬਹਿ ਗ਼ਰੂਬੀ ਗੋਰ ਵਿਚ ਖ਼ਾਕੀ ਦਾਗ਼ ਕਹਾਇ॥ ਮਰੇ ਸ਼ੁਮਾਲੀ ਕਾਫ਼ਰਾਂ ਸ਼ੱਟਨ ਵਿਚ ਉਜਾੜ॥ਖਾਵਣ ਕਉਏ ਕੂਕਰੇ ਗਿੱਦੜ ਅਉਰ ਬਗਿਹਾੜ॥ ਮਰੇ ਯਹੂਦ ਜਨੂਬੀਆ ਕੁੱਟਣ ਅਗਨ ਜਲਾਇ॥ਦਾਗ਼ ਕਹਾਵੈ ਆਤਸ਼ੀ ਮੋਆ ਪ੍ਰੇਤ ਕਹਾਇ॥ਚਾਰਕਤੇਬਾਂ ਚਾਰ ਜੁਗ ਚਾਰੋਂ ਮਜ਼ਹਬ ਪਛਾਨ॥ ਆਪੋ ਅਪਣੇ ਮਜ਼ਹਬ ਵਿਚ ਚਾਰੋਂ ਹੈਂ ਸੁਲਤਾਨ॥ ਜੈਸੀ ਖੇਲ ਚਉਰਾਸ ਦੀ ਬੈਠੇ ਹੱਦਾਂ ਮੱਲ ॥ ਛੁੱਡੇ ਆਪੋ ਅਪਣੇ ਆਪੋ ਅਪਣੀ ਚਾਲ ॥ ਕਲਜੁਗ ਵਿਚ ਮਨਸੂਖ਼ ਕਰ ਚਾਰੋਂ ਦੀਏ ਉਠਾਇ॥ ਚਾਰੋਂ ਦਾਗ਼ ਪਵਿੱਤ੍ਰ ਹੈਂ ਅਰਬਾਨਾਸਰ ਭਾਇ॥ ਵਿਚ ਬੇਦ ਅਥਰਬਣ ਲਿਖਿਆ ਧਰਤਿ ਪਵਿੱਤ੍ਰ ਦਾਗ਼ ॥ ਧਰਤੀ ਵਿਚ ਬਹਾਈਐ ਲੋਣੇ ਸੇਤੀ ਦਾਬ॥ ਧਰਤੀ ਵਿਚ ਬੈਠਾਇਆਂ ਜੋਗੀ ਤੇ ਸੰਨਿਆਸ॥ ਖਟ ਦਰਸ਼ਨ ਗੁਰ ਹਿੰਦੂਆਂ ਸਭਨਾਂ ਧਰਤੀ ਆਸ॥ਜਿਚਰ ਗੰਗਾ ਛਪਨ ਨਹਿ ਤਿਚਰ ਅਗਨੀ ਦਾਗ਼॥ ਗੰਗਾ ਹੋਸੀ ਅਲੋਪ ਜਬ ਤਕ ਹੋਸੀ ਧਰਤੀ ਦਾਗ਼॥ ਧਰਤੀ ਧੀਰਜ ਧਰਮਸਾਲ ਸਭ ਧਰਤੀ ਉੱਪਰ ਹੋਇ॥ਪੰਜੇ ਤਤ ਵਿਰੋਲ ਕਰ ਧਰਤੀ ਕੱਢੀ ਗੋਇ॥ਕਲਜੁਗ ਧਰਤ ਪਵਿੱਤ੍ਰ ਹੈ ਰਹੀ ਨਿਮਾਣੀ ਹੋਇ॥ ਚਰਨਾਂ ਤਲੇ ਲੀਨ ਹੈ ਊਪਰ ਸਗਲੀ ਲੋਇ॥ਕਲਜੁਗ ਕੀ ਮਿਰਜਾਦ

ਹੈ ਚਾਰ ਲਖ ਬੱਤੀ ਹਜ਼ਾਰ॥ਸਾਰਾ ਕਲਜੁਗ ਭੋਗਸੀ ਨਾਨਕ ਧਰੇ ਅਉਤਾਰ॥ਧਰਤੀ ਗਊ ਸਰੂਪ ਹੈ ਅਹਿਨਿਸ ਕਰੇ ਪੁਕਾਰ॥ਹੈ ਕੋਈ ਐਸਾ ਸਾਧ ਹੈ ਮੈਨੂੰ ਲਏ ਉਬਾਰ॥ਦੁਖੀ ਪੁਕਾਰੇ ਰੈਨ ਦਿਨ ਪਾਪਾਂ ਭਾਰੀ ਹੋਇ॥ਵਡਾ ਪਾਪ ਗਊ ਬਧ ਹੈ ਜਿਸਪਰ ਸਾਰੀ ਲੋਇ॥ਖਲੋਤੀ ਇਕ ਹੀ ਪੈਰ ਪਰ ਤ੍ਰੈ ਪਾ ਹੋਏ ਨਾਸ॥ਜਾਇ ਕੁੰਭੀ ਪੈਰ ਫਾਹਿ ਸਭ ਪਰਜਾ ਹੋਵੈ ਨਾਸ॥ਚਾਰ ਸਵਾਬ ਜਹਾਨ ਵਿਚ ਇਕ ਰਹਿਆ ਤ੍ਰੈ ਨਾਹਿ॥ਜਾਇ ਕੁੰਭੀ ਜਗ ਮੈਂ ਰਹੈ ਤਾਂ ਧਰਤੀ ਨਿੰਘਰ ਜਾਇ ॥ਚਾਰੋਂ ਮਰਾਤਬ ਜਹਾਨ ਦੇ ਸੁਣਹੋ ਚਾਰ ਇਮਾਮ॥ ਜਜੋਂ ਜਜੋਂ ਵਰਤਿਆ ਜੱਗ ਵਿਚ ਸੱਭੇ ਸੁਣਹੁ ਬਿਆਨ॥ਖੱਤ੍ਰੀ ਬਾਦੀ ਨਾਰ ਹੈ ਮੋਇਆਂ ਖੜੇ ਉਡਾਇ॥ਬ੍ਰਹਮਚਾਰੀ ਆਬੀ ਦਾਗ਼ ਹੈਂ ਵਿਚ ਪਾਣੀ ਦੇ ਨੁਵਾਇ॥ਵੈਸ਼ਾਂ ਆਤਸ਼ ਦਾਗ਼ ਹੈ ਵਿੱਚ ਅਗਨੀ ਦੇਇ ਜਲਾਇ॥ਸ਼ੂਦਰ ਧਰਤੀ ਦਾਗ਼ ਹੈ ਧਰਤੀ ਵਿਚ ਬੈਠਾਇ ॥ ਬਾਦੀ ਦਾਗ਼ ਦੇਵਤਿਆਂ ਮਾਨਸ ਆਬੀ ਦਾਗ਼॥ਅਗਨੀ ਦਾਗ਼ ਪਰੇਤ ਹੋਇ ਧਰਤੀ ਸੁੰਨ ਸਮਾਧ॥ਜਿਚਰ ਅਮਲ ਦੈਤ ਦਾ ਤਿਚਰ ਅਗਨੀ ਦਾਗ਼॥ਜਬ ਜਾਸੀ ਰਾਜ ਦੈਤ ਦਾ ਤਬ ਹੋਸੀ ਧਰਤੀ ਦਾਗ਼॥ਬਾਦੀ ਦਾਗ਼ ਹੈ ਬਿਸ਼ਨ ਦਾ ਬ੍ਰਹਮੇ ਆਬੀ ਦਾਗ਼॥ ਦਾਗ਼ ਮਹੇਸ਼ਰ ਆਤਸ਼ੀ ਸ਼ਕਤੀ ਧਰਤੀ ਦਾਗ਼॥ਇਕ ਰਿਖੀਸ਼ਰ ਮੁਨੀਸ਼ਰਾਂ ਦੋਇ ਬਿਧਿ ਹੈ ਸੰਸਾਰ॥ ਰਿਖੀਸ਼ਰ ਸੋ ਜੋ ਜਟਾਧਰ ਮੁਨੀਸ਼ਰ ਸੁਨਾਏ ਵਾਰ॥ਜਟਾ ਧਾਰੀ ਜੋ ਮਰੇ ਤਿਸ ਦੀਜੈ ਧਰਤੀ ਦਾਗ਼॥ਮੋਨ ਮੁਨੀਸ਼ਰ ਜੋ ਮਰੇ ਤਿਸ ਅਗਨੀ ਦੇ ਸਮਾਜ॥ਆਤਸ਼ ਦਾਗ਼ੀ ਪ੍ਰੇਤ ਹੈ ਬਿਨ ਕਰਮਾਂ ਗਤ ਨਹੀਂ ਹੋਇ॥ਜੁਗ ਜੁਗ ਇੱਕੋ ਧਰਮ ਹੈ ਧਰਮ ਨ ਦੂਜਾ ਹੋਇ॥ਸਤ ਜੁਗ ਅੰਦਰ ਜੋ ਮਰੇ ਫੇਰ ਤ੍ਰੇਤੇ ਧਰੇ ਉਤਾਰ॥ਤ੍ਰੇਤੇ ਅੰਦਰ ਜੋ ਮਰੇ ਫਿਰ ਦੁਆਪਰ ਧਰੇ ਅਉਤਾਰ॥ਦੁਆਪਰ ਅੰਦਰ ਜੋ ਮਰੇ ਫਿਰ ਉਤਰੇ ਕਲਜੁਗ ਸੋਇ॥ ਕਲਜੁਗ ਅੰਦਰ ਜੋ ਮਰੇ ਫਿਰ ਜਨਮ ਨ ਦੂਜਾ ਹੋਇ॥ ਜੋ ਸਾਬਤ ਮਰੇ ਈਮਾਨ ਵਿਚ ਖ਼ਾਹਸ਼ ਰਹੇ ਨ ਕਾਇ॥ ਤਿਸ ਆਵਾਗਉਣ ਨ ਹੋਇ ਫਿਰ ਆਖਿਆ ਆਪ ਖ਼ੁਦਾਇ ॥ ਧਰਤੀ ਵਿੱਚੋਂ ਉਪਜਿਆ ਫਿਰ ਧਰਤੀ ਮਿਲਿਆ ਜਾਇ॥ ਕਰ ਇਤਬਾਰ ਖ਼ੁਦਾਇ ਤੇ ਓਇ ਫੇਰ ਨ ਜਨਮੇ ਆਇ॥ ੨੮॥ ਸੁਆਲ ਚਾਰ ਇਮਾਮ ਸੂਰਾ ॥ਸੁਣਹੋ ਨਾਨਕ ਹਿੰਦਕੀ ਆਖਣ ਚਾਰ ਇਮਾਮ॥ਧਰਤੀ ਵਿਚ ਸਮਾਈਅਨ ਖ਼ਾਸੇ ਮੁਸਲਮਾਨ ॥ ਹਿੰਦੂ ਕੀਲਗ ਧਰਤ ਨਾਲ ਜੋ ਆਤਸ਼ ਵਿੱਚ ਜਲਾਇ ॥ ਹੋਇ ਜਹੂਦਾਂ ਕਾਫ਼ਰਾਂ ਦੋਜ਼ਕ ਲਹੇ ਸਜ਼ਾਇ॥ ਅੱਵਲ ਦੋਜ਼ਕ ਆਤਸ਼ੀ ਜੋ ਜੁੱਸੇ ਘੱਤੇ ਸਾੜ॥ ਰੂਹ ਵਿਹੂਣਾ ਜੁਸਿਓਂ ਮੁਖਹੁ ਪੁਕਾਰੇ ਧਾੜ ॥ ਆਤਸ਼ ਵਿਚ ਪੁਕਾਰਦਾ ਸੁਣੇ ਨ ਕੋਈ ਦਾਦ ॥ ਕਉਣ ਛੁਡਾਵੇ ਤਿਸਨੂੰ ਜੋ ਆਤਸ਼ ਸੜਿਆ ਯਾਦ ॥ ਇਸ ਆਖ਼ਰ ਜ਼ਮਾਨੇ ਵਿਚ ਆਦਮ ਸੜਿਆਂ ਅਜ਼ਾਬ ॥ ਖ਼ੁਦਾਇ ਰਸੂਲ ਫ਼ਰਮਾਇਆ ਲਿਖਿਆ ਵਿੱਚ ਕਿਤਾਬ॥ਰੂਹ ਨ ਜੁਦਾ ਜੁੱਸਿਓਂ ਅਰਬਾਨਾਸਰ ਏਕ ॥ਹਿਕਸ ਹਿਕਸ ਰਾਗ ਅੰਗ ਕਹੇ ਇਮਾਮ ਬਿਬੇਕ ॥ ਪਿਛਲੇ ਜੁਗ ਮਨਸੂਖ਼ ਹੈਨ ਅਮਲ ਤਿਨਾਂ ਦਾ ਨਾਹਿ॥ ਕਲਜੁਗ ਅਮਲ ਹੈ ਖ਼ਾਕ ਦਾ ਸਭ ਖ਼ਾਕੇ ਵਿਚ ਸਮਾਹਿ॥ ਖ਼ਾਕ ਬਹਿਸ਼ਤ ਮੁਕਾਮ ਹੈ ਦੋਜ਼ਕ ਦੀ ਨਹੀਂ ਜਾਇ॥ਕਹੇ ਇਮਾਮ ਸੁਣ ਨਾਨਕਾ ਹਿੰਦੂ ਛਡਨ ਰਾਹ ਗੁਮਰਾਇ

॥ ੨੯ ॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਹਿੰਦਗੀ ਸੁਣਹੋ ਚਾਰ ਇਮਾਮ ॥ ਮੁਇਆਂ ਦੁੱਖ ਨ ਰੂਹ ਨੋਂ ਮਿੱਟੀ ਸੁੰਨ ਸਮਾਨ ॥ ਇਕ ਦਬੀਅਨ ਇਕ ਸਾੜੀਅਨ ਇਕ ਵਿੱਜਨ ਨਦੀ ਰੁੜ੍ਹਾਇ॥ਇਕ ਪੈ ਰਹੇ ਮੈਦਾਨ ਵਿਚ ਗਏ ਕਊਏ ਕੂਕਰ ਖਾਇ॥ਰੂਹੇ ਦੁੱਖ ਨ ਪੋਹਿਆ ਖ਼ਾਕ ਮਿਲੀ ਸੰਗ ਖ਼ਾਕ॥ਮੋਇਆਂ ਜੁੱਸਾ ਪਲੀਤ ਹੋਇ ਮਿਲ ਖ਼ਾਕੇ ਹੋਵੇ ਪਾਕ॥ ਦੱਬਣ ਸੜਨ ਲੁੜ੍ਹਾਵਣਾ ਪਇਆ ਰਹੇ ਧਰ ਮਾਹਿ॥ਜੁਗਾਂ ਜੁਗਾਂ ਦੇ ਧਰਮ ਹੈਂ ਆਪੋ ਅਪਣੇ ਵਾਹਿ॥ ਦਬਿਆਂ ਨ ਮੁਸਲਮਾਨ ਹੋਇ ਸੜਿਆਂ ਨ ਕਾਫ਼ਰ ਹੋਇ॥ਜੇਹੀ ਜ਼ਮਾਨੇ ਚਾਲ ਹੈ ਤੇਹੀ ਵਰਤੈ ਲੋਇ॥ਜੋਗੀ ਤੇ ਸੰਨਿਆਸੀਆਂ ਖਟ ਦਰਸ਼ਨ ਹਿੰਦੂਵਾਨ॥ਧਰਤੀ ਵਿਚ ਬੈਠਾਇਆਂ ਹੋਇ ਨ ਮੁਸਲਮਾਨ॥ ਧਰਤੀ ਵਿਚ ਬੈਠਾਵਣਾ ਕਲਜੁਗ ਦਾਗ਼ ਪਰਵਾਣ ॥ ਬੇਦਾਂ ਅੰਦਰ ਲਿਖਿਆ ਜਨ ਨਾਨਕ ਕਹੇ ਬਖਾਨ॥ ਜੋ ਉਰੇ ਉਰੇ ਦੀਆਂ ਹੁੱਜਤਾਂ ਪੇਸ਼ ਨ ਜਾਵੈਂ ਕਾਇ ॥ ਸੋਈ ਵਰਤੈ ਜਗਤ ਵਿਚ ਜਜ਼ੋਂ ਜਜ਼ੋਂ ਖ਼ਸਮ ਰਜ਼ਾਇ॥੩੦ ॥ ਸੁਆਲ ਚਾਰ ਇਮਾਮ ਸੂਰਾ ॥ ਸੁਣੀਐ ਨਾਨਕ ਸ਼ਾਹ ਜੀ ਪੁੱਛਨ ਚਾਰ ਇਮਾਮ॥ਪੰਜ ਖ਼ਸੀਅਤ ਬਦ ਕਹੈਂ ਤਿਸਦਾ ਕਰਹੁ ਬਿਆਨ। ਪੰਜ ਖ਼ਸੀਅਤ ਬੁਰੀ ਵਿਚ ਕਉਣ ਮੁਨੀਬ ਕਹਾਇ॥ਪੰਜ ਖ਼ਸੀਅਤ ਨੇਕ ਵਿਚ ਸੋ ਭੀ ਮੁਨੀਬ ਬਤਾਇ ॥ ਕਿੱਥੋਂ ਉਪਜੀਆਂ ਨੇਕ ਖ਼ਸੀਅਤਾਂ ਓਹ ਭੀ ਦੱਸੋ ਜਾਇ ॥ ਕਿੱਥੋਂ ਉਪਜੀਆਂ ਬਦਕਾਰੀਆਂ ਫਿਰ ਕਿੱਥੇ ਜਾਇ ਸਮਾਇ ॥ਪੰਜ ਖ਼ਸੀਅਤਾਂ ਨਪਾਕ ਹੈਂ ਜਿਤ ਮਿਲਿਆਂ ਉਠਨ ਬਿਕਾਰ॥ਇਨਾਂ ਮਾਰਿਆਂ ਕੀ ਗੁਣ ਏਹ ਭੀ ਕਹੋ ਬੀਚਾਰ॥ ਕਾਮ ਕ੍ਰੋਧ ਅਰ ਲੋਭ ਮੋਹ ਪੰਜਵਾਂ ਨਾਲ ਹੰਕਾਰ॥ਮਾਰੀਅਹਿ ਨੇ ਸਭ ਉੱਮਤੀ ਹਿੰਦੂ ਤੁਰਕ ਅਪਾਰ॥ ਇਨਾਂ ਛਡਿਆਂ ਕੀ ਗੁਣ ਰੱਖਿਆਂ ਕੀ ਸਵਾਬ॥ ਆਖਹੁ ਸੱਭਾ ਸੋਧ ਕੇ ਜੋ ਲਿਖਿਆ ਵਿਚ ਕਿਤਾਬ॥੩੧॥ ਜਵਾਬ ਨਾਨਕ ਸ਼ਾਹ ਸੂਰਾ ॥ਆਖੇ ਨਾਨਕ ਸ਼ਾਹ ਸਚ ਸੁਣਹੋ ਚਾਰ ਇਮਾਮ॥ ਪੰਜਹੁ ਪੰਜ ਖ਼ਸੀਅਤਾਂ ਉਪਜੀਆਂ ਸੁਣਹੋ ਬਿਆਨ॥ਆਬੀ ਖ਼ਾਕੀ ਬਾਦ ਨਾਰ ਪੰਜਵਾਂ ਰੂਹ ਹਵਾਇ॥ ਪੰਜੇ ਖ਼ਾਲਕ ਖ਼ਲਕ ਦੇ ਜਿਨਾਂ ਦਿੱਤੀ ਸਭ ਭਰਮਾਇ॥ਆਬਹੁ ਉਪਜਿਆ ਕਾਮਦੇਉ ਸ਼ਹਵਤ ਮਨੀ ਕਹਾਇ ॥ਜਿਨ ਭਰਮਾਈ ਉੱਮਤੀ ਸਭ ਦੋਜ਼ਕ ਘੱਤੀ ਜਾਇ॥ਗ਼ੁੱਸਾ ਉਪਜਿਓ ਆਤਸ਼ੋਂ ਗੁਰ ਪੀਰ ਨ ਮਾਨੇ ਕੋਇ॥ਗ਼ੁੱਸਾ ਕਰਨ ਹਰਾਮ ਹੈ ਸ਼ੈਤਾਨ ਜਲਾਈ ਲੋਇ ॥ ਲਾਲਚ ਉਪਜਿਆ ਬਾਦ ਤੇ ਜਿਸ ਲੋਭ ਕਹੈ ਸੰਸਾਰ ॥ ਲੋਭੇ ਮਾਰੀ ਉੱਮਤੀ ਪੈਕੰਬਰ ਤੇ ਅਵਤਾਰ ॥ ਜੋ ਵੱਸਨ ਵਿਚ ਪਤਾਲ ਦੇ ਆਵਨ ਕਿਵੇਂ ਨ ਹਾਥ ॥ ਜਾਲ ਪਸਾਰਿਆ ਲੋਭ ਦਾ ਚਲਿ ਆਵਨ ਜਾਇਨ ਫਾਥ ॥ ਲੋਭ ਡਰਵਾਣਾ ਖ਼ਲਕ ਦਾ ਛਡਿਆ ਨ ਬਾਕੀ ਕੋਇ ॥ ਨਾਨਕ ਕਹੈ ਇਮਾਮ ਜੀ ਲੋਭ ਮਾਰੀ ਸਗਲੀ ਲੋਇ ॥ ਖ਼ਾਕਉਂ ਉਪਜਿਆ ਮੋਹ ਹੈ ਜਿਨ ਮੋਹਿਆ ਸਭ ਸੰਸਾਰ ॥ ਸੂਰਤ ਹੁਸਨ ਜਮਾਲ ਦੀ ਬਣ ਮੋਹੇ ਅਕਾਸ਼ ਪਤਾਲ॥ ਮੋਹੇ ਸੱਭੇ ਲੋਕ ਜਿਨ ਐਸਾ ਮੋਹਿ ਪਿਆਰ ॥ਜੁੱਸਾ ਮੋੜੇ ਮੋਹਿ ਤੇ ਜਿਤ ਮੋੜਿਆਂ ਆਇ ਕਰਾਰ॥ ਗਰਬ ਅਕਾਸ਼ੋਂ ਉਪਜਿਆ ਹੋਯਾ ਰੂਪ ਅਹੰਕਾਰ ॥ ਖ਼ਾਤਰ ਹੇਠ ਨ ਲਿਆਵਈ ਪੈਕੰਬਰ ਅਰ ਅਵਤਾਰ। ਨਿਵੈ ਨ ਗਰਦਨ

ਗਰਬ ਦੀ ਉੱਚਾ ਸਿਰ ਦਿਖਲਾਇ ॥ ਵਡੇ ਵਡੇ ਅਹੰਕਾਰੀਆ ਕੋਈ ਰਹਿਆ ਨ ਜਗ ਮਹਿ ਆਇ॥ ਪੰਜਾਂ ਵਿਚ ਮੁਨੀਬ ਹੈ ਲੋਕ ਵਡਾ ਸੁਲਤਾਨ ਸੱਭੇ ਇਸਦੇ ਜ਼ੋਰ ਹੈਨ ਬਿਨ ਲੋਭ ਨ ਹੱਲਨ ਪਾਨ ॥ ਲੋਭ ਮਰੇ ਮਰ ਜਾਇ ਸਭ ਜੀਉਂਦਾ ਰਹੇ ਨ ਕੋਇ ॥ ਸਭ ਬਖੇੜਾ ਲੋਭ ਦਾ ਨਾਨਕ ਕਹੇ ਬਗੋਇ॥ ਲੋਭੇ ਹੀ ਤੇ ਕਾਮ ਹੋਇ ਰਸ ਕਸ ਖਾਇ ਲੁਭਾਇ ॥ ਰਾਵੇ ਨਾਰ ਪਰਾਈਆਂ ਭੁੱਖ ਅਭੱਖ ਸਬ ਖਾਇ ॥ ਲੋਭਹੁ ਹੋਨ ਬੁਰਿਆਈਆਂ ਅਪਨੇ ਪਰਾਏ ਨਾਲ ॥ ਜੈਸੀ ਗੁਰਬਾ ਮੂਸ਼ ਪਰ ਸਕੇ ਨ ਆਪ ਸੰਭਾਰ॥ ਲੋਭੇ ਹੀ ਤੇ ਉਪਜੇ ਫਿਰ ਲੋਭੇ ਮਾਹਿ ਸਮਾਇ ॥ ਇੱਕ ਅਲੋਭੀ ਰੱਬ ਹੈ ਦੂਸਰ ਕੋਈ ਨਾਹਿ ॥ ਪੰਜੇ ਨੇਕ ਖ਼ਸੀਅਤਾਂ ਸੁਣਹੋ ਚਾਰ ਇਮਾਮ॥ ਪੰਜੇ ਹੋਏ ਪੰਜ ਤੱਤ ਤੇ ਤਿਸਦਾ ਸੁਣਹੁ ਬਿਆਨ ॥ ਸਤ ਸੋਜੋ ਮਾਰੇ ਕਾਮ ਨੂੰ ਜੋ ਆਬ ਤੱਤ ਕਾ ਪੂਤ ॥ ਵਡਾ ਸਿੱਧ ਜੋ ਜਤ ਕਰੇ ਜਿਨ ਥੰਮ ਰਖਿਆ ਸਬ ਸੂਤ॥ ਜਤ ਕਰ ਹੋਏ ਸਾਧ ਕਾਂ ਹੋਰ ਚੁਰਾਸੀ ਸਿੱਧ॥ ਚਰੰਜੀਵ ਹੋਏ ਜਤ ਕਰ ਪਾਈ ਨਉਨਿਧਿ ਸਿੱਧ॥ ਰਾਤ ਦਿਹੇ ਸੁਚੇਤ ਹੋਇ ਸੁਪਨੇ ਬਿੰਦ ਨ ਜਾਇ॥ ਪਰਗਟ ਪੀਰੀ ਤਿਸਦੀ ਸਚ ਨਾਨਕ ਕਹੇ ਅਲਾਇ ॥ ਸ਼ਿਵ ਕਰ ਮਾਰੇ ਕ੍ਰੋਧ ਨੂੰ ਜਿਸ ਘੱਤੀ ਖ਼ਲਕ ਜਲਾਇ ॥ ਜਾਂ ਕ੍ਰੋਧ ਸਮਾਲੇ ਆਪ ਨੂੰ ਤਾਂ ਨੇੜੇ ਕੋਈ ਨ ਆਇ॥ ਖ਼ੇਸ਼ ਬਿਗਾਨੇ ਭਜ ਜਾਂਹਿ ਕੋਇ ਨ ਆਵੇ ਨੇੜ॥ ਜੈਸਾ ਅੰਦਰ ਮਾਰਕੇ ਵਿਹਰ ਖਲੋਵੇ ਸ਼ੇਰ॥ ਕ੍ਰੋਧ ਜਲਾਈਆਂ ਉੱਮਤੀਂ ਅੱਗੇ ਪਿੱਛੇ ਜੋ ਹੋਇ॥ ਨਾਨਕ ਕਹੇ ਇਮਾਮ ਜੀ ਕ੍ਰੋਧੇ ਜੇਡ ਨ ਕੋਇ॥ ਮਾਰੇ ਲੋਭ ਸੰਤੋਖ ਕਰ ਸਹਿਜੇ ਹੋਇ ਸੋ ਹੋਇ॥ ਹੋਣੀ ਆਹੀ ਸੋ ਹੋ ਰਹੀ ਮੇਟ ਨ ਸਕੇ ਕੋਇ॥ ਸੰਤਹੁ ਸੰਤ ਉਪਜੇ ਦੈਆ ਧਰਮ ਤੇ ਦਾਨ ॥ ਨਾਨਕ ਕਹੇ ਇਮਾਮ ਜੀ ਸੰਤੋਖ ਵਡਾ ਪਰਧਾਨ ॥ ਮਾਰੇ ਮੋਹਿ ਬਬੇਕ ਕਰ ਅੰਤਕਾਲ ਨਹਿ ਕੋਇ॥ ਨਦੀ ਨਾਮ ਸੰਜੋਗ ਜਿਉਂ ਜਿਚਰ ਨਦੀ ਵਿਚ ਹੋਇ॥ ਕੰਧੀ ਲੱਗੇ ਨਾਉ ਜਾਇ ਖਿੰਡੇ ਸਭ ਹੀ ਲੋਇ ॥ ਮੇਰੀ ਤੇਰੀ ਤਿਚਰ ਨੋ ਜਿਚਰ ਇਕੱਠੇ ਹੋਇ॥ ਨਾ ਮਾਈ ਨਾ ਬਾਪੜੇ ਨਾ ਭਾਈ ਨਾ ਵੀਰ॥ ਕੱਚੇ ਸਾਥ ਕੁਸੰਗਤੀ ਹਉਂ ਕਿਸ ਪਹ ਬਾਂਧਹੁ ਧੀਰ॥ ਜੀਂਉਦਿਆਂ ਮੇਲੀ ਸਭ ਕੋ ਮੋਇਆਂ ਰਖਨ ਨ ਝੱਟ ॥ ਸਭ ਕੋਈ ਏਹੋ ਆਖਦਾ ਬਹਰ ਆਈਏ ਸੱਟ ॥ ਨਾ ਕਰ ਮੋਹਿ ਨ ਕਪੜਾ ਅੰਤ ਨ ਸਾਥੀ ਨਾਲ ॥ ਨਾਨਕ ਕਹੇ ਇਮਾਮ ਜੀ ਅੱਗੇ ਰਹੁ ਸੰਭਾਲ॥ ਸੇਵਾ ਮਾਰੇ ਅਹੰਕਾਰ ਨੂੰ ਕੋਈ ਕਰੇ ਬੀਚਾਰ ॥ ਅਹੰਕਾਰੀ ਹੈ ਨਿਰਦੈਆ ਸਕੇ ਨ ਆਪ ਸੰਭਾਰ ॥ ਹਉਮੈ ਵਿਚ ਮਗਰੂਰ ਹੈ ਮਹਾਂ ਹੰਕਾਰ ਚੰਡਾਲ ॥ ਕਾਮੀ ਕ੍ਰੋਧੀ ਕਛੂ ਨਹੀਂ ਅੱਗੇ ਬਲੀ ਹੰਕਾਰ ॥ ਸਭਨਾਂ ਅੰਦਰ ਅਤਿ ਬਲੀ ਲੋਭ ਵਡਾ ਸਰਦਾਰ ॥ ਚਾਰੋਂ ਇਸਦੇ ਆਸਰੇ ਚੁਣ ਮਾਰਿਆ ਸਭ ਸੰਸਾਰ॥ ਕੋਇ ਨ ਛਡਿਆ ਜੀਂਵਦਾ ਅੰਦਰ ਸਬ ਜਹਾਨ ॥ ਨਾਨਕ ਕਹੇ ਇਮਾਮ ਜੀ ਲੋਭ ਚਾਰੋਂ ਵਿਚ ਸ਼ੈਤਾਨ ॥ ਪੰਜੇ ਨੇਕ ਖ਼ਸੀਅਤਾਂ ਸੁਣਹੋ ਚਾਰ ਇਮਾਮ ॥ ਨੇਕ ਖ਼ਸੀਅਤ ਜੋ ਕਰੇ ਤਿਸ ਜਿੱਤੇ ਸਗਲ ਜਹਾਨ ॥ ਬੁਰੀ ਖ਼ਸੀਅਤ ਦੋਜ਼ਕੀ ਬੁਰਾ ਕਹੇ ਸੰਸਾਰ ॥ ਦੇਵੇ ਹਾਕਮ ਡੰਡ ਤਿਸ ਲੂਟ ਲਏ ਘਰ ਬਾਰ ॥ ਬੁਰੀਆਂ ਛੱਡ ਖ਼ਸੀਅਤਾਂ ਪਕੜ ਖ਼ਸੀਅਤ ਨੇਕ ॥ ਨੇਕੋਂ ਵਡਾ ਮਰਾਤਬਾ ਨਾਨਕ ਕਹੇ ਬਿਬੇਕ ॥ ੩੨ ॥ ਸੁਆਲ ਪੀਰ

ਬਹਾਵਦੀਨ ਸੂਰਾ ॥ ਆਖੇ ਪੀਰ ਬਹਾਵਦੀਨ ਸੁਣਹੋ ਨਾਨਕ ਪੀਰ॥ਖ਼ਬਰਸੁਣਾਵਹੁ ਦੀਨ ਦੀ ਕਰਕੇ ਸਚ ਤਦਬੀਰ ॥ ਏਕੋ ਏਕ ਖ਼ੁਦਾਇ ਹੈ ਹਰ ਜ਼ਮਾਨੇ ਮਾਹਿ॥ ਕਲਜੁਗ ਅੰਦਰ ਬਹੁਤ ਹੈਂ ਮਨ ਸਮਝੇ ਕਿਉਂ ਨਾਹਿ ॥ ਅੱਵਲ ਜੁਗ ਮਨਸੂਖ਼ ਕਰ ਹੁਣ ਦਾ ਕਰਹੁ ਬਿਆਨ॥ ਇਸ ਜ਼ਮਾਨੇ ਜੋ ਥੀਏ ਹਿੰਦੂਆਂਦੇਇਮਾਮ॥ ਜਿਤਨੇ ਅਸਾਡੇ ਇਮਾਮ ਹਨ ਸੱਭੇ ਹਾਜ਼ਰ ਦੇਖ॥ ਓਹ ਇਮਾਮ ਸੁਹਾਬ ਹੈ ਓਹੋ ਕਾਜ਼ੀ ਸ਼ੇਖ਼॥ ਅੱਗੇ ਥੀਏ ਫ਼ਊਜ ਜੋ ਤਿਹ ਪਰ ਬੈਠੇ ਅਊਰ॥ ਓਹ ਕੁਤਬਾ ਹੁਕਮ ਓਹ ਓਹੋ ਕਾਇਮ ਦਉਰ॥ਵਡਿਆਂ ਬਾਹਿਰ ਜੋ ਕਰੇ ਮਾਰੀਅਹਿ ਕੱਖੀਂ ਸਾੜ॥ ਇੱਕੋ ਹੁਕਮ ਪੈਕੰਬਰੀ ਦੂਜਾ ਨਹੀਂ ਵਿਚਾਰ ॥ ਤੁਸੀ ਵੀ ਅਪਨੇ ਮਜ਼ਹਬ ਦੇ ਜ਼ਾਹਰ ਕਰੋ ਇਮਾਮ॥ ਸਭਨਾਂ ਨਾਇਬ ਤੂਹੀ ਹੈਂ ਓਨਾਜ਼ਾਹਰ ਕਰੋ ਕਲਾਮ॥ ੩੩ ॥ ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੁ ਬਹਾਵਦੀਨ ਸ਼ਾਹ ॥ ਅਸਾਂ ਵਲ ਜੋ ਭਗਤਿ ਹਨ ਸਭ ਤਿਸਦੇ ਸੁਣਹੁ ਸਨਾਹ॥ ਤੁਰਕਾਂ ਵਿੱਚ ਇਮਾਮ ਹੈਨ ਹਿੰਦੂ ਭਗਤ ਕਹੰਨ ॥ ਆਖਨ ਅੰਦਰ ਦੋਇ ਹਨ ਇੱਕੋ ਭੇਦ ਦਿਸੰਨ॥ ਆਪੋ ਅਪਨੇ ਮਜ਼ਹਬ ਦੇ ਸੱਭੇ ਹਨ ਸਰਦਾਰ॥ ਜਿਤਨੇ ਭਗਤ ਅਸਾਂ ਵਲੇ ਕਰਹੋਂ ਨਾਮ ਉਚਾਰ॥ਅੱਵਲ ਭਗਤਿ ਕੰਬੀਰ ਹੈ ਦੂਜਾ ਰਾਮਾਨੰਦ ॥ ਪਾਯਾ ਕੰਬੀਰ ਮਰਾਤਬਾ ਗੁਰ ਮਿਲ ਰਾਮ ਨੰਦ॥ ਕਾਇਮਜੁੱਸਾ ਕੰਬੀਰ ਦਾ ਰਿਹਾ ਵਿੱਚ ਜਹਾਨ॥ ਨਾ ਦੱਬਿਆ ਨਾ ਸਾੜਿਆ ਹਿੰਦੂ ਨ ਮੁਸਲਮਾਨ ॥ ਗੁਰੂ ਕੋਲੋਂ ਉਘੜਾ ਥੀਆ ਸਿਖ ਪਰਵਾਣ॥ ਸਾਰੇ ਬਾਰਹਿ ਭਗਤਿ ਹਨ ਮੀਰਾਂਬਾਈ ਅੱਧ ਪਛਾਨ ॥ ਤੀਜਾ ਭਗਤਿ ਰਵਿਦਾਸ ਹੈ ਚਉਥਾ ਹੈ ਨਾਮਦੇਉ॥ ਪੀਪਾ ਨਾਮਾ ਪੰਚਵੇਂ ਸਤਵਾਂ ਹੈ ਜੈਦੇਉ ॥ ਅਠਵਾਂ ਬੇਣੀ ਭਗਤ ਹੈ ਨਾਵਾਂ ਸਧਨਾ ਠਾਨ ॥ ਦਸਵੇਂ ਧੰਨਾ ਜੱਟ ਹੈ ਜਿਸ ਠਾਕਰ ਮਿਲਿਆ ਜਾਨ ॥ ਭਗਤ ਤ੍ਰਿਲੋਚਨ ਯਾਰ੍ਹਵਾਂ ਬਾਰ੍ਹਵਾਂ ਸੈਨ ਪਛਾਨ॥ ਸਭ ਭਗਤਾਂ ਸਿਰ ਗੁਰੂ ਹੈ ਰਾਮਾਨੰਦ ਪਛਾਨ ॥ ਮੀਰਾਂਬਾਈ ਭਗਤਨੀ ਅੱਧੀ ਕਰਕੇ ਨਾਰ॥ ਨਾਨਕ ਆਖੇ ਪੀਰ ਜੀ ਸਭ ਮਜ਼ਹਬ ਦੇ ਸਰਦਾਰ॥ ਗੋਰਖ ਈਸ਼ਰ ਮਛੰਦ੍ਰਨਾਥ ਚਰਪਟ ਗੋਪੀਚੰਦ॥ ਰਾਜਾ ਭਰਥਰ ਅਮਰ ਸਿੱਧ ਹੈ ਜਿਨ ਅਸਥਿਰ ਕੀਤਾਪਿੰਡ॥ਸਿੱਧਚੁਰਾਸੀ ਅਮਰ ਹੈਨ ਭਗਤਾਂ ਵਿਚ ਨਰਿੰਦ॥ ਇਹ ਰਹਿਸਨ ਜਗ ਅਮਰ ਸਿੱਧ ਜਬ ਲਗ ਸੂਰਜ ਚੰਦ॥ ਵੱਡਾ ਭਗਤ ਫ਼ਰੀਦ ਹੈ ਸ਼ੇਖ਼ਾਂ ਅੰਦਰ ਸ਼ੇਖ ॥ ਜ਼ੁਹਦ ਕਰ ਤਨ ਸਾਧਿਆ ਵਸ ਕੀਤੋਸੁ ਨਫ਼ਸ ਵਸ਼ੇਸ਼॥ ਸਭ ਪਹੁਤੇ ਖ਼ੁਦ ਖ਼ੁਦਾਇ ਨਾਲ ਸਭ ਮਹਿ ਏਕਪਛਾਨ ॥ਜੁਗਹੁਜੁਗੰਤਰਅਮਰ ਹੈ ਗਾਵਨ ਬੇਦ ਪੁਰਾਨ ॥ ਸਾਖ ਇਨਾਂਦੀ ਪੀਰ ਜੀ ਲਿਖੀਐ ਵਿੱਚ ਕਿਤਾਬ॥ ਇਮਾਮਾਂ ਸਿਰ ਇਮਾਮ ਹੈ ਅਸਹਾਬਾਂ ਸਿਰ ਅਸਹਾਬ॥ ੩੪॥ ਜਵਾਬ ਨਾਨਕ ਸ਼ਾਹ ਸੂਰਾ ॥ ਸੁਣਹੁ ਪੀਰ ਬਹਾਵਦੀਨ ਆਖੇ ਨਾਨਕ ਪੀਰ॥ ਬੇਗੁਨਾਹਜੁ ਜਨਾਵਰਹਿ ਕਰਦੇ ਕਿਉਂ ਤਕਬੀਰ॥ ਜ਼ੋਰਾ ਜ਼ੁਲਮ ਹਰਾਮ ਹੈ ਜੋ ਸਿਰ ਗ਼ਰੀਬਾਂ ਹੋਇ॥ ਬੇਜ਼ੁਬਾਨਾਂ ਨੂੰ ਮਾਰ ਕਰ ਖਾਵੈ ਮਾਸ ਜੁ ਕੋਇ॥ ਜਿਤੀ ਪੈਦਾਇਸ਼ ਰੱਬ ਦੀ ਕਾਨ ਹੈਵਾਨ ਨਬਾਤ॥ ਸਭਨਾਂ ਅੰਦਰ ਇੱਕ ਰਬ ਕੀਚਨ ਨਾਹੀਂ ਘਾਤ॥ ਕਿਤੀ ਸ਼ਈਂ ਪਾਕ ਹੈਂ ਕਿਤੀ ਸ਼ਈਂ ਪਲੀਤ ॥ ਨਫ਼ਸ

ਕਾਰਨ ਮਾਰੀਅਹਿ ਕਹੀ ਖ਼ੁਦਾਇ ਹਦੀਸ ॥ ਕਾਰਨ ਸਵਾਦੇ ਨਫ਼ਸ ਦੇ ਜਾਨਾਂ ਜ਼ਿਬੇ ਕਰਾਇ ਜਿਸਨੂੰ ਕੋਈ ਮਾਰਸੀ ਫਿਰ ਓਹ ਭੀ ਕੁਹਸੀ ਆਇ॥ਪੜੀ ਨਬਾਤ ਹਲਾਲ ਹੈ ਉਸਨੂੰ ਕਰਨਾ ਤਾਮ॥ ਰੱਬ ਰਜ਼ਾਈ ਜੋ ਮਰੇ ਤਿਸਪਰ ਛੁਰੀ ਕਲਾਮ॥ਤਨ ਦਰੁਸਤ ਨ ਮਾਰੀਅਹਿ ਜੋ ਫਿਰਦਾ ਗਲੀਆਂ ਮਾਹਿ॥ ਆਈ ਅਜ਼ਲ ਜੋਗੜੇ ਓਹ ਕਰੇ ਹਲਾਲੀ ਖਾਹਿ॥ ਬਾਝਹੁ ਪਾਣੀ ਤਾਮ ਦੇ ਖਾਣਾ ਹੋਰ ਹਰਾਮ॥ ਨਫ਼ਸ ਰਜ਼ਾਈ ਬਾਤਲੀ ਕਹਿਆ ਮੂਲ ਨ ਮਾਨ॥ ਜੋ ਕਰੇ ਰਿਆਜ਼ਤ ਬੰਦਗੀ ਤਿਸਨੋਂ ਮਾਸ ਨਪਾਕ॥ ਸਭਨਾਂ ਅੰਦਰ ਰਮਿ ਰਹਿਆ ਹਰਦਮ ਸਾਹਿਬ ਆਪ॥੩੫॥ ਜ਼ਵਾਬ ਇਮਾਮ ਕਮਾਲਦੀਨ ਸੂਰਾ ॥ ਕਹੇ ਇਮਾਮ ਕਮਾਲਦੀਨ ਸੁਣਹੁ ਨਾਨਕ ਸ਼ਾਹ ਫ਼ਕੀਰ॥ ਥੀਆ ਸਹੀ ਹਲਾਲ ਜਿਉਂ ਤਿਸਦੀ ਸੁਣ ਤਦਬੀਰ॥ ਸਾਜਿਆ ਰੱਬ ਦਾਊਦ ਨੋਂ ਦੇਇ ਲੁਹਾਰੀ ਸਾਜ॥ ਆਯਾ ਘਿੰਨ ਪੈਕੰਬਰੀ ਜੋ ਰੱਬ ਫ਼ਰਮਾਇਆ ਕਾਜ॥ ਅੱਵਲ ਆਦਮ ਸਾਜਿਆ ਕਾਨ ਹੈਵਾਨ ਨਬਾਤ॥ ਖ਼ਾਲੀ ਦਿੱਸੇ ਨ ਜਾਇ ਕਾ ਖ਼ਾਲੀ ਘਾਟ ਨਬਾਤ॥ ਦਾਊਦ ਕੁਹਾੜਾ ਸਾਜਿਆ ਦੂਜੀ ਕਾਤੀ ਨਾਲ॥ ਕੁਹਾੜਾ ਵੱਢੇ ਨਬਾਤ ਨੋਂ ਕਾਤੀ ਕਰੇ ਹਲਾਲ॥ ਖ਼ਾਲੀ ਥੀਈ ਜ਼ਮੀਨ ਤਬ ਜਾਂ ਕਟੀ ਹੈਵਾਨ ਨਬਾਤ॥ਲਿਖਿਆ ਵਿੱਚ ਕਿਤਾਬ ਦੇ ਸਭ ਥੀਂ ਨਿਆਮਤ ਪਾਕ॥ ਜੇ ਇਤੀ ਸ਼ਈਂ ਨ ਮਾਰੀਅਨ ਵਤ ਬਹੇ ਜ਼ਿਮੀਨੇ ਮਲ॥ਇਨਾਂ ਮਾਰਨ ਰਵਾਹਿ ਜੋ ਥੀਈ ਹਲਾਲੀ ਗਲ॥ ੩੬॥ ਜ਼ਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣਹੁ ਇਮਾਮ ਕਮਾਲ॥ ਜੋ ਗ਼ਾਲਬ ਹੋਇ ਇਨਸਾਨ ਪਰ ਮਾਰਨ ਤਿਸੇ ਹਲਾਲ॥ ਗਾਉ ਮੈਸ਼ ਜੋ ਮੁਰਗੀਆਂ ਜੋ ਹੋਇ ਹੈਵਾਨ ਗ਼ਰੀਬ॥ ਤਿਹ ਪਰ ਛੁਰੀ ਹਰਾਮ ਹੈ ਖਾਵਨ ਤਿਨਾਂ ਪਲੀਤ॥ ਦੁਸ਼ਮਨ ਜੋ ਇਨਸਾਨ ਦੇ ਤਿਨਾਂ ਦਾ ਮਾਸ ਹਲਾਲ॥ ਮਾਰਨ ਤਿਨਾਂ ਰਵਾ ਹੈ ਸੁਣੋ ਇਮਾਮ ਕਮਾਲ॥ਜ਼ਬਰਾਂ ਮਾਰ ਨ ਹੰਘੀਐ ਜੋ ਕਰਨ ਅੱਤੋਂ ਤੇ ਜ਼ੋਗ॥ਤਿਸਪਰ ਜ਼ੋਰ ਨਾ ਲਗੇ ਦੇਨ ਹਰਾਮ ਕਰ ਛੋੜ॥ ਜ਼ਾਲਮ ਮਾਰ ਨ ਹੰਘੀਅਨ ਚੀਤੇ ਸ਼ੇਰ ਪਲੰਗ॥ ਤਿਨਾਂ ਛੱਡ ਹਰਾਮ ਕਰ ਜੋ ਮਾਰਨ ਅੱਗੋਂ ਢੰਗ॥ ਜੋਇ ਵਿਚਾਰੇ ਜਾਨਵਰ ਮਾਰਨ ਤਿਨਾਂ ਹਲਾਲ॥ਬਿਨਾਂ ਰਜ਼ਾਇ ਖ਼ੁਦਾਇ ਦੀ ਤਿਹ ਪਰ ਛੁਰੀ ਜ਼ਵਾਲ॥ ਮੂਈ ਸ਼ੈ ਮੁਰਦਾਰ ਹੈ ਸਹਿਕੇ ਜਾਨ ਕਿਵਾਇ॥ ਖਾਣੀ ਏਹ ਹਲਾਲ ਹੈ ਤਿਸ ਪਰ ਛੁਰੀ ਰਵਾਇ॥ਖਾਧਿਆਂ ਮਾਸ ਗੁਨਾਹ ਜੋ ਜ਼ੋਰੀ ਕੀਆ ਹਲਾਲ ॥ਜ਼ੋਰੀ ਕੁੱਠਾ ਹਰਾਮ ਹੈ ਤਿਸਤੇ ਹੋਇ ਜ਼ਵਾਲ॥ ੩੭॥ ਰਾਗ ਤਿਲੰਗ ਮਹਲਾ ੧

ਹਮ ਬੰਦੇ ਯਕਰੰਗੀ ਸ਼ਾਹਿ॥ ਦਗ਼ਾ ਹਿੰਦੂ ਕਾ ਜ਼ੋਰ ਤੁਰਕਾਂ ਇਨ ਦੋਨਹੁ ਤੇ ਰਾਖਿ ਇਲਾਹਿ॥ ੧॥ ਰਹਾਉ॥ ਜਬ ਹਿੰਦੂ ਕੀ ਹੋਤ ਸਖਾਈ ਬਾਦੀ ਆਣੀ ਮੋਲ ਬਹਾਇ ॥ ਚਉਕਾ ਦੇਵੈ ਭਾਂਡੇ ਧੋਵੈਂ ਕਰਮ ਅਕਰਮੀ ਕਾਰ ਕਮਾਇ॥ ਦਾਮ ਲੈਕੇ ਬੇਟੀ ਬੇਚੀ ਤਿਸ ਬਿਪੀਰ ਕਉ ਮਿਲੈ ਸਜ਼ਾਇ॥ ਐਸੇ ਅਮਲ ਹਿੰਦੂ ਕੇ ਦੇਖੇ ਮਤ ਕੋ ਹਿੰਦੂ ਨਾਮ ਕਹਾਇ॥ ੧॥ ਚਾਰ ਕਤੇਬੀਂ ਜ਼ੋਰ ਹਰਾਮ॥ ਗਲ ਕਾਟੇ ਨਹੀਂ ਮੁਸਲਮਾਨ॥ਕਲਮਾ ਜਾਕਾ ਪੜ੍ਹਾ ਜੋ ਰੋਤਾ॥ਸੂਰਤ ਭਨਤਾ ਨਬੀ ਨ ਹੋਤਾ॥੨॥ਪੈਕੰਬਰਾਂ ਕਲਮਾ ਕੂਕ ਸੁਨਾਇਆ

॥ ਸਭਨਾਂ ਅੰਦਰ ਇੱਕ ਜਨਾਇਆ॥ ਇਕ ਜਾਣ ਕਰੀਐ ਤਕਬੀਰ॥ਸੱਚੀ ਦਰਗਹਿ ਮਿਲੇ ਤਜੀਰ॥ ੩ ॥ ਭਈ ਮਰਜ਼ ਨਬੀ ਬਹੁ ਦੁਖ ਪਾਇਆ॥ ਪੱਥਰ ਸਾੜ ਉਪਰ ਲਵਾਇਆ॥ ਦੰਦ ਭੰਨੇ ਪੱਥਰ ਫ਼ਰਿਆਦ॥ ਨਾਨਕ ਅਲਹਨਿ ਕੀਤ ਸੁਆਦ॥੪॥ ਤਉਰੇਤ ਅੰਜੀਰ ਜਬੂਰ ਫ਼ੁਰਕਾਨ॥ਚਾਰੋਂ ਕੂਕਹਿ ਜ਼ੋਰ ਹਰਾਮ॥ ਅਲਹ ਫ਼ਰਮਾਯਾ ਮੰਨੇ ਨ ਕੋਇ॥ ਖ਼ੁਦੀ ਬਖ਼ੀਲੀ ਕਰੇ ਸਬ ਕੋਇ॥ ੫॥ ਬੇਜ਼ੁਬਾਨ ਪਰ ਛੁਰੀ ਹਰਾਮ॥ ਕਿਆਮਤ ਲੇਖਾ ਰਹਿਆ ਅਮਾਨ॥ ਜੈਸਾ ਕਰੈ ਤੈਸਾ ਹੀ ਪਾਵੈ॥ ਹੱਥੋ ਹੱਥੀ ਝਗੜ ਚੁਕਾਵੈ॥ ੬ ॥ ਸਾਬਰ ਦਰਦਵੰਦ ਦਰਵੇਸ਼॥ਬੇਦਰਦਾਂ ਕਉ ਕਿਆਮਤ ਪੇਸ਼॥ ਦੇਣਾ ਲੈਣਾ ਛਡੇ ਨ ਕੋਇ॥ ਆਖ਼ਰ ਵਕਤ ਨਬੇੜਾ ਹੋਇ॥ ੭॥ ਮਨ ਪੱਥਰ ਜਿਸ ਕਾਫ਼ਰ ਸੋਈ॥ਆਤਸ਼ ਬਿਨਾਂ ਨ ਚੂਨਾ ਹੋਈ॥ਚੂਨਾ ਹੋਇ ਤ ਮੋਮ ਕਹਾਵੈ॥ਤਬ ਤੇ ਮੋਮਨ ਨਾਮ ਸਦਾਵੈ॥੮॥ਹੱਕ ਰਾਹ ਵਿਚ ਰਹੈ ਹੈਰਾਨ॥ਹਕੁ ਹਲਾਲ ਬਖੋਰੇ ਖਾਨ॥ ਹੋਇ ਹਲਾਲ ਲਗੇ ਸਚ ਜਾਇ॥ਤਉ ਨਾਨਕ ਦਰਦੀਦਾਰ ਸਮਾਇ॥੯॥ਸ਼ਰਾਂ ਸ਼ਰੀਯਤ ਸੱਚ ਪਛਾਨੈ॥ ਸਬ ਤੇ ਮੰਦਾ ਆਪ ਕਉ ਜਾਨੈ॥ ਤਰਕ ਤਰੀਕਤ ਬਦ ਅਮਲ ਤਜਾਵੈ॥ ਤਬ ਹੀ ਹੱਕ ਰਾਸਤੀ ਪਾਵੈ॥੧੦॥ਮਾਰਫ਼ਤ ਹੋਇ ਨਫ਼ਸ ਕਉ ਮਾਰੇ॥ਆਪ ਤਰੇ ਸਬ ਉੱਮਤ ਤਾਰੇ॥ ਐਸਾ ਦਾਨਸ਼ਮੰਦ ਉਲਮਾਇ॥ ਮਰੇ ਨ ਜੀਵੇ ਆਵੈ ਨ ਜਾਇ॥੧੧॥ ਤਬ ਲਗ ਦੁਨੀਆ ਆਤਸ਼ ਮਾਂਹੀ॥ ਜਬ ਲਗ ਹਕ ਪਛਾਤਾਂ ਨਾਹੀ॥ ਹਾਕਮ ਕਾ ਹੁਕਮ ਜਿਨੀ ਪਛਾਣਾ॥ ਸਰਪਰ ਬਹਿਸ਼ਤੇ ਤਿਸ ਹੀ ਜਾਣਾ॥ ੧੨ ॥ ਸੱਚ ਕੀ ਕਾਤੀ ਸਚ ਸਭ ਸਾਰ॥ ਘਾੜਤ ਤਿਸਕੀ ਅਪਰ ਅਪਾਰ॥ ਸਚ ਕੇ ਸਾਨ ਲਈ ਚਿਲਕਾਇ॥ ਗੁਣ ਕੀ ਥੇਕਾ ਮਾਹਿ ਸਮਾਇ॥ ੧੩ ॥ਤਿਸਕਾ ਕੁੱਠਾ ਹੋਵੈ ਸੇਖ ॥ ਲੋਹੂ ਲਬ ਨਿਕੱਥਾ ਵੇਖ॥ ਹੋਇ ਹਲਾਲ ਲਗੇ ਹਕ ਜਾਇ॥ ਨਾਨਕ ਦਰ ਦੀਦਾਰ ਸਮਾਇ॥ ੧੪ ॥ ੧॥

ਰਾਗੁ ਤਿਲੰਗ ਮਹਲਾ ੧ ॥ ਅੱਵਲ ਅੱਵਲ ਏਕ ਖ਼ੁਦਾਈ॥ ਦੂਸਰੀ ਕੁਦਰਤਿ ਸਾਜਿ ਦਿਖਾਈ॥ ਕੁਦਰਤ ਕਲਮਾਂ ਕੂਕ ਸੁਣਾਯਾ॥ ਏਕ ਇਲਾਹੀ ਰਾਹ ਬਤਾਯਾ॥ ੧॥ਵਾਹਿ ਵਾਹਿ ਕਾਦਰੇ ਤੇਰੀ ਕੁਦਰਤ ਜਾਨੀ॥ ਸਿਰ ਮਉਤ ਸਾਹਿਬ ਸੁਲਤਾਨੀ॥ ੧॥ ਰਹਾਉ॥ ਕੁਦਰਤਿ ਸਿਰਜੇ ਆਦਮ ਹੱਵਾ॥ ਤਿਨਾਂ ਭੀ ਕੀਤਾ ਬਹੁਤਾ ਦਾਵਾ॥ ਸਾਂਤਿ ਬੀਜਸ ਮਿਲੈ ਬਕਾਈ॥ ਸੇ ਭੀ ਮਉਤੇ ਕੀਏ ਫ਼ਨਾਹੀ॥ ੨॥ ਆਦਮੋਂ ਕਈ ਪਿਕੰਬਰ ਹੂਏ॥ ਖ਼ੁਦੀ ਤਕੱਬਰੀ ਕਰ ਕਰ ਮੂਏ॥ ਅਪਣੀ ਕੁੱਠੀ ਰਵਾ ਕਰ ਮਾਨੀ॥ ਸੇ ਭੀ ਮਉਤੇ ਕੀਏ ਫ਼ਾਨੀ॥ ੩ ॥ ਯਾਰ ਸਮਾਇਖ ਬਜ਼ੁਰਗਿ ਲਾਇਕ॥ ਮੇਹਤਰ ਸੁਲੇਮਾਂ ਕਉ ਹੋਈ ਇਨਾਇਤ॥ ਪਰੀਆਂ ਦੇਵ ਜਿਨ ਬੰਦੀ ਦੀਨੇ॥ਸੇ ਭੀ ਮਉਤ ਹਲਾਇਕ ਕੀਨੇ॥੪॥ਤਾਜ ਕੁਲਹ ਸਿਰ ਦਾਨੇ ਮੀਨੇ॥ਖ਼ਾਲਕ ਸਉਪਸਿ ਪਰਦੇ ਕੀਨੇ॥ ਯਾਰ ਮਹੰਮਦਾ ਨਿਕਟਿ ਖ਼ੁਦਾਈ॥ ਸੋ ਭੀ ਮਉਤੇ ਕੀਏ ਫ਼ਨਾਈ॥ ਮੁਰਤਜ਼ਾ ਅਲੀ ਸ਼ੇਰ ਖ਼ੁਦਾਈ॥ ਖ਼ਾਲਕ ਤਾਂਕਉ ਦਈ ਅਤਾਈ॥ ਯਾਰ ਮਹੰਮਦ ਬੰਧਪ ਭਾਈ॥ ਸੋ

ਭੀ ਮਉਤਨੇ ਕੀਏ ਫ਼ਨਾਹੀ ॥ ੬ ॥ ਲੋਹ ਕਲਮ ਜ਼ਿਮੀਂ ਅਸਮਾਨ॥ਖ਼ਾਲਕ ਰੂਹ ਰਖੇਅਮਾਨ ॥ ਮਰਨ ਜੀਵਣ ਕੀ ਗ਼ਮੀ ਨ ਕਾਈ॥ ਸੋ ਭੀ ਮਉਤ ਕੀਏ ਫ਼ਨਾਹੀ॥੭॥ਖ਼ਾਨ ਮਲੂਕਉਮਰੇ ਸਿਰਦਾਰ ॥ ਸੇ ਭੀ ਮੁਸਾਫ਼ਰ ਚੱਲਨਹਾਰ ॥ ਢੋਲ ਦਮਾਮੇ ਗਏ ਵਜਾਈ॥ ਸੋ ਭੀ ਮਉਤ ਕੀਏ ਫ਼ਨਾਹੀ ॥੮॥ ਕਰਹਿ ਤਕੱਬਰੀ ਖ਼ੁਦੀ ਜਨਾਵਹਿ॥ਆਦਿ ਜੁਗਾਦਿ ਅਨੀਅਤਿ ਪਾਵੈ ॥ ਨਾਨਕ ਜੇ ਕੋ ਏਕ ਪਛਾਣੈ ॥ ਤਉ ਕਿਛੁ ਪੰਦ ਨਸੀਹਤ ਜਾਣੈ ॥ ੯ ॥ ੨ ॥ ਆਇਤ ॥ ਆਵੈ ਕਾਲ ਕਹਾ ਕੋ ਜਾਇ ॥ ਜਲ ਥਲ ਮਹੀਅਲ ਕਾਲ ਸਮਾਇ ॥ ਪਾਣੀਪਵਣ ਅਗਨ ਫੁਨ ਕਾਲ ॥ ਧਰਤੀਕਾਲਪਸਾਰਿਆ ਜਾਲ ॥੧॥ ਰਵਿਸਸਿ ਤਾਰਾਮੰਡਲ ਹੂਏ ॥ ਧ੍ਰੂ ਪ੍ਰਹਿਲਾਦ ਅਟਲ ਹੋਇ ਮੂਏ ॥ ਜਤੀ ਸਤੀ ਨਉਨਾਥ ਕਹਾਏ ॥ ਸਿਧ ਚਉਰਾਸੀ ਕਾਲ ਪੌਚਾਏ ॥ ੨॥ ਨਿਸ ਬਾਸਰ ਤਟ ਦੇਵ ਦਵਾਲਾ ॥ ਕਾਲ ਨ ਛਾਡੈ ਕਾਨ੍ਹ ਗੁਪਾਲਾ ॥ ਮੋਨੀ ਜੋਨੀਫਿਰਫਿਰ ਥਾਕੇ ॥ ਸੁਰ ਨਰ ਮੂਏ ਕਾਲ ਕੇ ਚਾਪੇ ॥ ੩ ॥ ਰਾਣਾ ਰੰਕ ਨ ਕੋਈ ਰਹੇ ॥ ਪਕੜ ਝੋਟ ਕਾਲ ਸਭ ਗਹੇ ॥ ਖਾਣੀ ਚਾਰ ਨ ਰਹਿਸੀ ਜਗ ਮੇਂ ॥ਕਾਲ ਪਸਾਰਿਆ ਬੰਧਨ ਪਗ ਮੇਂ ॥੪॥ਮੀਰ ਪੀਰ ਸਾਦਕ ਅਰ ਸਾਲਕ ॥ ਖ਼ਲਕਤ ਮਰੇ ਸਦਾ ਥਿਰ ਖ਼ਾਲਕ॥ਜੋ ਦੀਸੈ ਸੋ ਸਗਲ ਸਿਧਾਵੈ ॥ ਕਾਲ ਸਬਲ ਨਹੀਂ ਛੂਟਨ ਪਾਵੈ ॥ ੫ ॥ ਚਉਦਹ ਤਬਕ ਕਾਲ ਕੇ ਵੱਸ ॥ ਕਾਲ ਛਾਡ ਕਿਤ ਜਾਈਐ ਨੱਸ ॥ ਕਾਲ ਜੱਲਾਦ ਸਭੋ ਜਗ ਖਾਯਾ ॥ ਤ੍ਰੈਲੋਕੀ ਮਹਿ ਰਹਿਨ ਨ ਪਾਯਾ॥ਕਾਲ ਵਸ ਭਏ ਰਾਮ ਰਸੂਲ ॥ ਬਰਸਰਿ ਨਾਨਕ ਕਾਲ ਕਬੂਲ ॥ ੬ ॥ ੩ ॥ ਗਉੜੀ ਭਗਤ ਕਬੀਰ ਜੀ ਕੀ ॥ ਸਾਧੋ ਏਕ ਪੰਥ ਦੋਇ ਬਾਟਾਂਰੇ॥ਆਦਿ ਏਕੁ ਅੰਤੁ ਹੈ ਏਕੋ ਵਿਚਿ ਮਾਰਗ ਯਹ ਫਾਟਾਰੇ ॥ ੧ ॥ ਰਹਾਉ ॥ ਹਿੰਦੂ ਕੀ ਹਦ ਗਊ ਦੇਹੁਰਾ ਤੀਰਥ ਬਰਤਿ ਇਸ਼ਨਾਨਾ ਰੇ ॥ ਬਕਰੀ ਮਾਰ ਮਾਸ ਮੁਖ ਮੇਲਹਿ ਤਿਸ ਕੈਸੇ ਰਾਮਹਿ ਜਾਨਾਰੇ ॥੧॥ ਰੋਜ਼ਾ ਰਖਨ ਨਮਾਜ਼ ਗੁਜ਼ਾਰਹਿ ਮੱਕੇ ਮਸੀਤ ਲਪਟਾਨਾ ਰੇ ॥ ਤਸਬੀ ਫੇਰ ਤਕਬੀਰ ਨ ਛਾਡਹਿ ਤਿਨ ਕੈਸੇ ਅਲਹ ਪਛਾਨਾਰੇ॥੨॥ਮਾਂ ਕੇ ਗਲੇ ਜਨੇਊ ਨਾਹੀਂ ਪੂਤ ਕਹਾਵੈਂ ਪਾਂਡੇ ਰੇ ॥ ਬੀਬੀ ਕਉ ਤਾਂ ਸੁੰਨਤ ਨਾਹੀਂ ਬ੍ਰਹਮਣ ਕਾਜ਼ੀ ਭਾਂਡੇ ਰੇ॥੩ ॥ਆਪਣੇ ਵਿਤ ਕਉ ਕਾਨ ਛਿਦਾਏ ਸੁੰਨਤ ਉਰੇ ਕਰਾਈ ਰੇ॥ਜੇਕਰ ਹੁਕਮ ਖ਼ੁਦਾਈ ਹੋਤਾ ਧੁਰੋਂ ਹੀ ਕਾਟੀ ਆਈ ਰੇ ॥ ੪ ॥ ਗਊ ਸੂਰ ਕੀ ਏਕੋ ਕਾਇਆਂ ਏਕੋ ਲੋਹੂ ਚਾਮਾ ਰੇ ॥ ਕਹਿਤ ਕਬੀਰ ਦੋ ਕਹੂੰ ਨ ਦੇਖੇ ਘਟਿ ਘਟਿਏਕੋ ਰਾਮਾ ਰੇ ॥ ੧ ॥ ੫ ॥ ਰਾਗ ਸੋਰਠ ਸਾਧੋ ਆਇ ਜਾਇ ਸੁਵਾਇਆ ॥ ਹਰਿ ਪ੍ਰਤਿਪਾਲਕ ਕਾਲ ਨਹੀਂ ਵਾਂਕੇ ਨਾ ਕਛੁ ਗਿਆ ਨ ਆਇਆ॥ ੧॥ ਰਹਾਉ ॥ ਕੱਛ ਰੂਪ ਕਾਹੇਹਰਿ ਧਰਿਆ ਮੇਰ ਪਿੰਠ ਪਰ ਧਾਰਾ ॥ ਯਿਹ ਤੋ ਖੇਲ ਪਵਣ ਕਾ ਕਹੀਏ ਕਲਾਧਾਰ ਥਿਰ ਥਾਰਾ ॥ ੧ ॥ ਕਈਮੇਰ ਪਰਬਤਪਰ ਧਾਰੇ ਕਈ ਧਰਨ ਅਕਾਸਾ ॥ ਏਕ ਮੇਰ ਪ੍ਰਭ ਪਿਠ ਪਰ ਧਰਿਆ ਇਹ ਬਿਧਿ ਆਵਤ ਹਾਸਾ॥੨॥ਕੱਛੂ ਰੂਪ ਕਾਹੇ ਹਰਿ ਕੀਨਾ ਬੇਦ ਕੌਨ ਤੇ ਲਿਆਈ ॥ ਲੇਖ ਅਲੇਖ ਦੂਹੂੰ ਤੇ ਨਿਆਰਾਪ੍ਰਭੁਗਰਭ ਜੋਨਿ ਕਿਓ

ਆਈ॥੩॥ਹਰਿ ਬੈਰਾਹ ਭਏ ਕਾਹੇ ਕੋ ਧਰਨ ਦਸਨ ਪਰ ਧਾਰ॥ਏਕੋ ਕਾਮ ਰਾਮ ਕੇ ਨਾਹੀਂ ਝੂਠ ਕਹਿਤ ਸੰਸਾਰਾ ॥ ੪॥ਅਨੰਤ ਆਕਾਸ਼ ਪਤਾਲ ਪ੍ਰਭੂ ਕੀਨੇ ਅੰਤ ਨ ਪਾਯਾ ਜਾਈ॥ਏਕ ਧਰਨ ਬੈਰਾਹ ਉਬਾਰੀ ਅਵਰੋ ਕੌਨ ਲਿਆਈ ॥ ੫॥ ਨਾਰਸਿੰਘ ਹਰਿ ਕਿਉਂਕਰ ਕਹੀਐ ਕੌਨ ਕਾਜ ਤਿਹ ਬਿਗਰਿਆ ॥ ਅਜੈ ਬਿਜੈ ਸ੍ਰਾਪ ਕੇ ਮਾਰੇ ਹਿਰਨਕਸਪ ਹੋਇ ਨਿਬਰਿਆ॥੬॥ਅਜੈ ਬਿਜੈ ਬੈਕੁੰਠ ਬਸਤ ਹੈਂ ਅਗਵਾਨੀ ਕਹਿਲਾਵਹਿ॥ ਸਨਕਾਦਿਕ ਸਰਾਪ ਪਾਇਕੈ ਦੈਤ ਜਨਮ ਧਰ ਆਵਹਿ॥੭॥ਦੇਵ ਦੈਤ ਮੇਂ ਆਪ ਬਿਰਾਜੇ ਆਪ ਚਰਿਤ ਪ੍ਰਭੁ ਕੀਨਾ ॥ਆਪੇ ਮਾਰੇ ਆਪੇ ਰਾਖੇ ਆਪੇ ਦਾਨਾ ਬੀਨਾ ॥ ੮ ॥ ਆਪੇ ਨਾਰਸਿੰਘ ਹਰਨਕਸਪ ਆਪ ਪ੍ਰਹਿਲਾਦ ਹੋਇ ਆਯਾ ॥ ਬੈਰ ਭਾਵ ਹਰਿ ਕੇ ਮਨ ਨਾਹੀਂ ਮਾਯਾ ਖੇਲ ਬਨਾਯਾ॥੯॥ਬਾਵਨ ਹੋਇਕੇ ਬਲ ਹਰਿ ਜਾਚੈ ਜੋ ਜਾਚੈ ਸੋ ਮਾਯਾ॥ਬਿਨ ਬਬੇਕ ਸਗਲ ਜਗ ਡੂਬਾ ਮਾਯਾ ਖੇਲ ਰਚਾਯਾ॥੧੦॥ਪਰਸਰਾਮ ਹਰਿ ਕਿਨ ਬਿਧ ਕਹੀਐ ਮਹਾਂ ਅਹੰਕਾਰੀ ਹੂਆ॥ਛੱਤ੍ਰੀ ਮਾਰ ਸੰਘਾਰ ਕੀਨੇ ਯਿਹ ਬਿਧ ਬਡਾ ਨ ਹੂਆ॥੧੧ ਵਰ ਸ੍ਰਾਪ ਤੇ ਭਿੰਨ ਸੁਆਮੀ ਵੈਰ ਵਿਰੋਧ ਨਹੀਂ ਭਾਵੈ ॥ ਆਪਨ ਖੇਲ ਆਪਹੀ ਦੇਖੇ ਆਪੇ ਮਾਰ ਜੀਵਾਵੈ ॥੧੨॥ ਰਾਮ ਕਾ ਬਾਪ ਦਸਰਥ ਕਹੀਐ ਦਸਰਥ ਕਾਂਕਾ ਜਾਇਆ ॥ ਦਸਰਥ ਕਾ ਬਾਪ ਰਾਮ ਕਾ ਦਾਦਾ ਕਹੋ ਕਹਾਂ ਤੇ ਆਇਆ ॥ ੧੩ ॥ ਯਹਿ ਭੀ ਚਰਿੱਤ੍ਰ ਮਾਇਆ ਨੇ ਕੀਨਾ ਰਾਵਣ ਦੈਤ ਉਪਾਇਆ॥ਰਾਮ ਮਾਇਆ ਰੂਪ ਰਾਮ ਹੋਇ ਉਤ੍ਰਿਆ ਰਾਵਣ ਨਾਸ ਕਰਾਇਆ ॥ ੧੪ ॥ ਸਭ ਪਰਪੰਚ ਮੇਟ ਕੇ ਰਾਵਣ ਬੇਦ ਕਤੇਬ ਬਿਚਾਰਾ॥ਵੁਹ ਠਾਕਰ ਅਸ਼ੰਭਵ ਕਹੀਐ ਗਰਭ ਜੋਨ ਤੇ ਨਿਆਰ॥੧੫॥ਗੋਪੀ ਗੁਆਲ ਨਹੀਂ ਵੁਹ ਗੋਕਲ ਕਰਤਾ ਕੰਸ ਨ ਮਾਰੇ ॥ ਵੁਹ ਦਿਆਲ ਸਭਨਾਂ ਜੀਆਂ ਪਰ ਕੋ ਜੀਤੇ ਕੋ ਹਾਰੇ॥੧੬॥ਰਾਧਾ ਰੁਕਮਣ ਕ੍ਰਿਸ਼ਨ ਕੀ ਬਾਈ ਕ੍ਰਿਸ਼ਨ ਦੁਹਾਂ ਕਾ ਧੀਰਾ ॥ ਸੋਲਾ ਸਹੰਸ ਗੋਪੀ ਜਿਨ ਭੋਗੀ ਬਿਸ਼ਨ ਬਿਖਿਆ ਕਾ ਕੀਰਾ॥੧੭॥ ਮਾਂ ਦੇਉਕੀ ਪਿਤਾ ਵਾਸਦੇਉ ਨੰਦ ਮਹਿਰ ਘਰ ਆਇਆ ॥ ਸੁਣ ਸਾਧੋ ਵੁਹ ਕਰਤਾ ਨਾਹੀਂ ਜੋ ਕਰਮਾਂ ਹਾਥ ਬਿਕਾਇਆ ॥੧੮॥ਬੋਧ ਅਵਤਾਰ ਕਉਣ ਬਿਧਿ ਕਹੀਐ ਸਿਲਾ ਰੂਪ ਸਾਸੂਝੈ ॥ਅਨਿਕ ਭੇਖ ਮਾਇਆ ਹੋਇ ਖੇਲੀ ਕੋ ਬਿਰਲਾ ਗਿਆਨੀ ਬੂਝੈ ॥੧੯॥ ਮਹੰਮਦ ਦੀਨ ਕਾਹੇ ਹਰਿ ਕਰਿਆ ਕਉਣ ਧਰਮ ਤਿਨ ਕੀਨਾ ॥ਹਿੰਦੂ ਧਰਮ ਭ੍ਰਿਸ਼ਟ ਕਰ ਡਾਰੇ ਆਪਨਾ ਕੀਆ ਕੀਨਾ ॥ ੨੦ ॥ ਨਿਹਕਲੰਕ ਕਾਹੇ ਹਰਿ ਹੂਆ ਕੌਣ ਬਾਟ ਤਿਹ ਪਰਈ॥ ਦੇਵ ਦੈਤ ਦੋਊ ਸਮ ਪ੍ਰਭ ਕੈ ਮਾਇਆ ਲੜ ਲੜ ਮਰਈ॥ ੨੧ ॥ ਹਰਿ ਜੀ ਪਾਪ ਪੁੰਨ ਤੇ ਨਿਆਰਾ ਕਰਮ ਮਰਮ ਮੋਂ ਨਾਹੀਂ ॥ ਵੈਰ ਭਾਵ ਤਾਂਹਿ ਨਹੀਂ ਭਾਵੈ ਸਦਾ ਬਿਗਸ ਮਨ ਮਾਹੀ ॥੨੨॥ ਸਭ ਪਰਪੰਚ ਮਾਯਾ ਨੇ ਕੀਨੇ ਇਹ ਬਿਧਿ ਜਗ ਬਉਰਾਨਾ ॥ ਜਿਹ ਨਰ ਅਕਲ ਨਿਰੰਜਨ ਜਾਤਾ ਨਾਹੀਂ ਤੱਤ ਪਛਾਨਾ ॥ ੨੩ ॥ ਦਸ ਅਵਤਾਰ ਈਸਰੀ ਮਾਇਆ ਕਰਤਾ ਕਰ ਮਤ ਪੂਜੋ ॥ਕਹਿਤ ਕੰਬੀਰ ਰਾਮ ਅਬਿਨਾਸ਼ੀ ਉਪਜੇ ਖਾਪੇ ਦੂਜੋ ॥ ੨੪ ॥ ਸਾਧੋ ਕਰਤਾ ਕਰਮਾਂ ਤੇ ਨਿਆਰਾ ॥ ਕਹਿਤ ਕਬੀਰ ਵਹੁ ਕਰਤਾ ਨਾਹੀਂ ਮਾਇਆ ਕੀਆ ਪਸਾਰਾ ॥ ੧ ॥ ਰਹਾਉ ਦੂਜਾ ॥

ਗਉੜੀ ਕਬੀਰ ਜੀ ॥ ਸਾਧੋ ਦੋ ਜਗਦੀਸ ਕਹਾਂ ਤੇ ਆਏ ॥ ਆਦਿ ਏਕ
ਅੰਤ ਹੈ ਏਕੋ ਅਬ ਕਿਉਂ ਦੋਇ ਕਹਾਏ ॥ ੧ ॥ ਰਹਾਉ ॥ ਸੋਨਾ ਏਕ ਕਹਣ
ਕਉ ਗਹਿਣਾ ਇਨਮੈ ਭੇਦ ਨ ਦੂਜਾ ॥ ਕਹਣ ਸੁਨਨ ਕਉ ਦੋਇ ਕਰ ਥਾਪੇ ਉਸ
ਨਿਮਾਜ਼ ਉਸ ਪੂਜਾ ॥ ੧ ॥ ਓਹੀ ਮਹੰਮਦ ਓਹੀ ਮਹਾਂਦੇਉ ਆਦਮ ਓਹੀ ਕਹੀਐ ॥
ਕੋ ਹਿੰਦੂ ਕੋ ਤੁਰਕ ਕਹਾਵੈ ਘਰ ਏਕੈ ਮਹਿ ਰਹੀਐ ॥ ੨ ॥ ਵਹੁ ਮਸੀਤ ਵਹੁ ਠਾਕੁਰ
ਦੁਆਰਾ ਵਹੁ ਕਲਮਾ ਵਹੁ ਕਰਮਾ ॥ ਮਾਨ ਲੀਏ ਕੀ ਜ਼ਿਦੀ ਪੜੀ ਹੈ ਕਾਜ਼ੀ
ਪੰਡਿਤ ਭਰਮਾ ॥ ੩ ॥ ਓਹ ਲੇ ਜਾਰਹਿ ਓਹ ਲੇ ਗਾਡਹਿ ਇਨਮੇਂ ਭੇਦ ਨ ਅੰਤਰ ॥
ਚਾਰ ਦਾਗ਼ ਦੋਨੋਂ ਕਉ ਹੋਤੇ ਧਰਤੀ ਪਉਣ ਬੈਸੰਤਰ ॥ ੪ ॥ ਬੈਸੰਤਰ ਕਉ ਦੋਜ਼ਕ
ਕਹੀਐ ਭਿਸ਼ਤ ਸੁ ਕਬਰਸਤਾਨਾ ॥ ਮੂਏ ਕਉ ਸਮ ਦੋਨੋਂ ਕਹੀਐ ਇਸ ਬਿਧਿ
ਲੋਕ ਭੁਲਾਨਾ ॥ ੫ ॥ ਜਾ ਕੋ ਰਾਮ ਰਹੀਮ ਕਹਿਤ ਹੈਂ ਕ੍ਰਿਸ਼ਨ ਕਰੀਮਾ ਸੋਈ ॥ ਹਰਿ
ਹਜ਼ਰਤ ਦੁਇ ਨਾਮ ਧਰਤ ਹੈਂ ਭਰਮ ਨ ਭੂਲੋ ਲੋਈ ॥ ੬ ॥ ਵਹੁ ਕੁਰਾਨਾ ਵਹੁ ਪੁਰਾਨਾ
ਵਹੁ ਮੁੱਲਾਂ ਵਹੁ ਪਾਂਡੇ ॥ ਘੜਿ ਘੁਮਿਆਰ ਕੀਏ ਬਹੁ ਤੇਰੇ ਇਕ ਮਾਟੀ ਕੇ ਭਾਂਡੇ ॥ ੭ ॥ ਵਹੁ
ਸੁੰਨਤ ਵਹੁ ਕਾਨ ਛਿਦਾਵੈ ਵਹੁ ਗ਼ੁਸਲ ਇਸ਼ਨਾਨਾ ॥ ਵਹੁ ਮਾਲਾ ਵਹੁ ਤਸਬੀ ਕਹੀਐ
ਵੁਹੀ ਮੇਰ ਇਮਾਮਾ ॥ ੮ ॥ ਵਹੀ ਜ਼ਿਕਰ ਵਹੁ ਭਜਨ ਕਹਾਵੈ ਇਨਮੈਂ ਭੇਦ ਨ ਕੋਈ ॥
ਵਹੁ ਗੰਗਾ ਵਹੁ ਕਾਬਹਿ ਜਾਵਹਿ ਇਸ ਬਿਧਿ ਭੂਲਹਿ ਦੋਈ ॥ ੯ ॥ ਅੰਧਾ ਕਹਾਂ
ਬਿਚਾਰਹਿ ਮਨ ਮਹਿ ਅੰਤਰ ਹੈ ਸਚ ਸੋਈ ॥ ਕਹਤਿ ਕੰਬੀਰ ਪੂਰਨ ਕੀ ਗਤਿ ਮਿਤ
ਵਿਰਲਾ ਜਾਨੈ ਕੋਈ ॥ ੧੦ ॥ ਸਾਧੋ ਹਿੰਦੂ ਤੁਰਕ ਨ ਕੋਈ ॥ ਕਹਤਿ ਕੰਬੀਰ ਸੋਈ ਜਨ
ਮੁਕਤਾ ਜੋ ਦੁਹ ਤੇ ਨਿਆਰਾ ਹੋਈ ॥ ੧ ॥ ਰਹਾਉ ਦੂਜਾ ॥ ੩ ॥ ੩੭ ॥

ਸੁਆਲ ਪੀਰ ਬਹਾਵਦੀਨ ਰਾ ॥ ਆਖੇ ਪੀਰ ਬਹਾਵਦੀਨ ਸੁਣਹੁ ਨਾਨਕ ਸ਼ਾਹ ॥ ਸੱਭੇ
ਗੱਲਾਂ ਛੋਡ ਕਰ ਚਲੀਐ ਸਿੱਧੇ ਰਾਹ ॥ ਰਾਹ ਰਿਆਜ਼ਤ ਚੱਲੀਐ ਛਡੀਐ ਰਾਹ ਸ਼ਿਤਾਨ ॥
ਛਡੀਐ ਝਗੜੇ ਦੁਨੀ ਦੇ ਛੱਡ ਹਿੰਦੂ ਮੁਸਲਮਾਨ ॥ ਰਾਹ ਨ ਦੋਹਾਂ ਪਾਇਆ ਕੂੜੇ ਝਗੜੇ ਲੱਗ ॥
ਜਿਉਂ ਚੋਰ ਮਿਲਨ ਜਾਇ ਚੋਰ ਨੂੰ ਠੱਗਾਂ ਮਿਲਦੇ ਠੱਗ ॥ ਸਾਧੂ ਮਿਲਦੇ ਸਾਧੂਆਂ ਸੱਚਾ ਰਾਹ
ਪਛਾਨ ॥ ਚਲੀਐ ਰਾਹ ਖ਼ੁਦਾਇ ਦੇ ਜੋ ਆਖ਼ਰ ਆਵੈ ਕਾਮ ॥ ਹੁਣ ਕੀਚੈ ਗੱਲ ਖ਼ੁਦਾਇ ਦੀ ਮਿਲਣੇ
ਦਾ ਦਸ ਰਾਹ ॥ ਦੱਸ ਰਿਆਜ਼ਤ ਬੰਦਗੀ ਡੱਸੋ ਸਭ ਸਨਾਹਿ ॥ ਕਿਉਂ ਕਰ ਮਿਲੀਐ ਰੱਬ ਨੂੰ ਕੀ
ਕੁਛ ਲੈਕੇ ਭੇਟ ॥ ਜਿਤ ਪਾਈਐ ਦੀਦਾਰ ਖ਼ੁਦਾਇ ਦਾ ਫਿਰ ਲਗੈ ਨ ਜਮ ਕੀ ਫੇਟ ॥ ਸਾਹਿਬ ਮਿਲੈ
ਤ ਕਰਮ ਹੋਇ ਜਨਮ ਮਰਨ ਦਾ ਰਾਹ ॥ ਆਖੇ ਪੀਰ ਬਹਾਵਦੀਨ ਸਚ ਦੱਸੋ ਬਰਾਖ਼ੁਦਾਇ ॥ ੩੯ ॥
ਜਵਾਬ ਨਾਨਕ ਸ਼ਾਹ ਸੂਰਾ ॥ ਆਖੇ ਨਾਨਕ ਸ਼ਾਹ ਸਚ ਸੁਣੋ ਬਹਾਵਦ ਪੀਰ ॥ ਰਾਹ ਖ਼ੁਦਾਈ
ਸਖ਼ਤ ਹੈ ਕਰਦਾ ਬਹੁਤ ਜ਼ਹੀਰ ॥ ਵਾਲਹੁ ਨਿੱਕੀ ਆਖੀਐ ਖੰਨਿਅਹੁ ਤ੍ਰਿਖੀ ਧਾਰ ॥ ਇਨ ਕੋਲੋ ਬਾਰੀ
ਕ ਹੈ ਕਿਉਂ ਕਰ ਜਾਈਐ ਪਾਰ ॥ ਇਹ ਮਨ ਹਾਥੀ ਹੋਇ ਰਹਿਆ ਖ਼ੁਦੀ ਤ ਕੱਬਰ ਨਾਲ ॥ ਕਿਉਂ

ਕਰ ਲੰਘੀਐ ਪੀਰ ਜੀ ਊਠ ਭਰੇ ਸੰਗ ਮਾਲ ॥ ਤੰਬੂ ਦੇ ਸਰਾਇ ਦੇ ਲਸ਼ਕਰ ਲੋਹ ਹਜ਼ਾਰ॥ ਜੇ ਤਕੀਆ ਕੀਤਾ ਹਈ ਰੱਬ ਦਾ ਤਾਂ ਸਾਥੀ ਸਭ ਵਿਸਾਰ॥ ਕਰ ਅੱਲਹ ਦੀ ਬੰਦਗੀ ਏਕਾ ਏਕੀ ਹੋਇ ॥ ਪਾਸ ਨ ਰਖੀਐ ਦੂਸਰਾ ਬਿਨ ਮੁਰਸ਼ਦ ਨਾਹੀਂ ਕੋਇ॥ਸਿਲ ਅਲੂਣੀ ਚੱਟੀਐ ਸੱਚੇ ਮਾਰਗ ਲੱਗ॥ ਜਿਤੀ ਦਿੱਸਨ ਉੱਮਤੀ ਏਹ ਸਭ ਦੁਨੀਆਂ ਦੇ ਠੱਗ ॥ ਆਖ਼ਰ ਬੇਲੀ ਕੋ ਨਹੀਂ ਬਾਝਹੁ ਪਾਕ ਖ਼ੁਦਾਇ ॥ ਆਖੇ ਨਾਨਕ ਪੀਰ ਸੁਣ ਆਵਹੁ ਸੱਚੇ ਰਾਹਿ ॥ ਰਾਗ ਤਿਲੰਗ ਮਃ੧

ਬੰਦੇ ਜਾਨ ਸਾਹਿਬ ਗ਼ਨੀ ॥ ਸਮਝ ਬੇਦ ਕਤੇਬ ਬੋਲੈ ਖ਼ਾਬਹਿ ਕਿਆ ਮਨੀ ॥ ਰਹਾਉ ॥ ਜਾਨ ਦੁਨੀਆ ਜਮਾਲ ਸੂਰਤ ਦੇਖਤੇ ਥਿਰ ਨਾਹਿ ॥ ਦਸ ਚਉਬੀਸ ਹਜ਼ਾਰ ਹਰਿ ਦਸ ਨਿਤ ਖ਼ਜ਼ਾਨੇ ਤੇ ਜਾਹਿ॥ ੧ ॥ ਮਨੀ ਮਹਿ ਤੂੰ ਗ਼ਰਕ ਗ਼ਾਫ਼ਲ ਬੇਮੇਹਰ ਬੇਪੀਰ॥ ਦਰੀਂ ਖ਼ਾਨਹਿ ਪਵਹਿ ਚੋਬਾ ਹੋਇ ਨਹਿ ਤਕਸੀਰ॥ ੨ ॥ ਸਿਦਕ ਗਠੜੀ ਮੇਹਰ ਤੋਸ਼ਾ ਖ਼ੈਰ ਖ਼ੂਬੀ ਹਾਥ ॥ ਧਨੀ ਕਾ ਫ਼ਰਮਾਨ ਆਯਾ ਤੇਰਾ ਕੀਤਾ ਚਲਿਆ ਸਾਥ ॥ ੩ ॥ ਪੀਰ ਪੈਕੰਬਰ ਅਉਲੀਏ ਸਭ ਹੋਤ ਹੈਂ ਦਰਪੇਸ਼ ॥ ਉਹ ਦਰ ਕੀ ਖ਼ਬਰ ਨ ਜਾਨਤੇ ਅਕਲ ਕੇ ਫ਼ਰਿਮੋਸ਼ ॥ ੪ ॥ ਤਜ ਕੁਨਜ਼ਰ ਜੰਬਾ ਕੰਮ ਕਰ ਖ਼ਸਮ ਕੀਕਰ ਕਾਣ ॥ ਨਾਨਕ ਬਗੋਯਦ ਬੇਨਤੀ ਕਛੁ ਹੱਕ ਹਲਾਲ ਪਛਾਣ ॥ ੫ ॥ ੧ ॥ ਰਾਗ ਤਿਲੰਗ ਮਹਲਾ ੧ ਸਾਹਿਬ ਜਹਾਂ ਕਹਾਂ ਮਾਮੂਰ ॥ ਦਿਲ ਖੋਲ੍ਹ ਕੁਲਫ਼ ਕਲੀਦ ਸੋਂ ਮਕਾਮ ਅਰਸ਼ ਹਜ਼ੂਰ ॥ ੧ ॥ ਰਹਾਉ ॥ ਹਰਿ ਵਜੂਦੇ ਏਕ ਸਾਹਿਬ ਬੇਵਜੂਦੇ ਮਾਹਿ ॥ ਬੇ ਨਮੂਨੇ ਬੇ ਚਗੂਨੇ ਭਿਸ਼ਤ ਦੋਜ਼ਕ ਨਾਹਿ॥੧॥ ਨਾ ਮੁਰਾਦੇ ਸਦਾ ਸਾਹਿਬ ਬੇਵਜ਼ੀਰੇ ਰਾਜ ॥ ਨਾਹਿ ਬੇਦ ਕਤੇਬ ਕਾਜ਼ੀ ਦੇਇ ਨ ਮੁੱਲਾਂ ਬਾਂਗ ॥੨॥ ਨੂਰੋਂ ਰੋਸ਼ਨ ਹਰ ਦੋ ਆਲਮ ਨਾਹਿ ਤੁਲਸੀ ਭਾਗ ॥ ਬਿਲਕੁਲ ਤਮਾਮ ਦੀਦਮ ਲਾਹੂਤ ਲਾ ਮੁਕਾਮ ॥ ੩ ॥ ਕੁਫ਼ਰ ਦੀਨ ਹਰਦੋ ਨਾਹੀਂ ਏਕੋ ਕਰਹਿ ਨਾਮ॥ ਨਾਨਕ ਦਿਵਾਨੀ ਮਨੈ ਮਾਨਾ ਰੋਜ਼ ਸ਼ਬ ਹੈਰਾਨ॥ ੪ ॥ ੩੯ ॥

ਸੁਆਲ ਰੁਕਨਦੀਨ ਕਾਜ਼ੀ ਸੂਰਾ ॥ ਆਖੇ ਕਾਜ਼ੀ ਰੁਕਨਦੀਨ ਸੁਣੀਐ ਨਾਨਕ ਸ਼ਾਹ ॥ ਤੂੰ ਹਿ ਹਰਫ਼ ਕੁਰਾਨ ਦੇ ਸਾਜੇ ਆਪ ਅਲਾਹ ॥ ਮਾਇਨੇ ਇਕ ਇਕ ਹਰਫ਼ ਦੇ ਕਹੀਐ ਕਰ ਤਦਬੀਰ ॥ ਜਿਸ ਮਰਾਤਬ ਕਉ ਪਹੁੰਚਿਆ ਕੇ ਸਾਧੂ ਕੇ ਪੀਰ॥ ਅਲਫ਼ ਬੇ ਫ਼ਰਮਾਈਅਹਿ ਮਾਇਨੇ ਕਰਕੇ ਬਿਆਨ ॥ ਤੁਸੀ ਭੀ ਆਖਹੁ ਸ਼ਾਹ ਜੀ ਸੱਚੀ ਰੱਬ ਕਲਾਮ ॥ ਸਿਫ਼ਤ ਤਮਾਮੀ ਰੱਬ ਦੀ ਸੱਭਾ ਖੋਲ੍ਹ ਸੁਣਾਇ॥ ਆਖੇ ਕਾਜ਼ੀ ਰੁਕਨਦੀਨ ਕਹੀਐ ਬਰਾ ਖ਼ੁਦਾਇ॥ ਹਿੰਦੂ ਮੁਸਲਮਾਨ ਦੁਇ ਦਿਸਦੇ ਹੁਨ ਗੁਮਰਾਹਿ॥ ਬਾਝੂ ਝਗੜੇ ਹੋਰ ਨਹਿ ਢੂੰਡੇ ਸਚ ਨ ਰਾਹਿ॥ ਜੇਹੜੀ ਗੱਲ ਖ਼ੁਦਾਇ ਦੀ ਕਹੇ ਕੋਈ ਮੂਲ ॥ ਕਾਰਨ ਲਾਲਚ ਦੁਨੀ ਦੇ ਝਗੜੇ ਰਾਮ ਰਸੂਲ ॥ ਰਾਹ ਸੱਚਾਵਾ ਦੱਸੀਐ ਜੇ ਵਸਿਆਵੇ ਜੀਉ॥ ਹੁੱਜਤ ਹਾਜਤ ਵਰਜ ਕਰ ਰਹੇ ਨਿਮਾਣਾ ਥੀਉ ॥ ੪੦ ॥

ਜਾਵਬ ਨਾਨਕ ਸ਼ਾਹ ਸੂਰਾ ॥ ਸੁਣਹੋ ਕਾਜ਼ੀ ਰੁਕਨਦੀਨ ਆਖੇ ਨਾਨਕ ਪੰਦ ॥ ਸੈਈਂ ਸਿਆਣੀ ਗੱਲ ਵਿਚ ਤਿਸ ਵਿਚ ਬਹੁਤੇ ਬੰਦ ॥ ਤ੍ਰੀਹ ਹਰਫ਼ ਕੁਰਾਨ ਦੇ ਤ੍ਰੀਹ ਸੁਪਾਰੇ ਕੀਨ ॥

ਤਿਸ ਵਿਚ ਬਹੁਤ ਨਸੀਹਤਾਂ ਸੁਣ ਕਰ ਕਰੋ ਯਕੀਨ ॥ ਪਰੇ ਪੁਕਾਰ ਕੁਰਾਨ ਬਹੁ ਖ਼ਾਤਰਜਮਾ ਨ ਹੋਇ ॥ ਜੋ ਰਾਹਿ ਸ਼ੈਤਾਨੀ ਗੁੱਮ ਥੀਏ ਪਹੁਚਿਆ ਜਾਣ ਨ ਕੋਇ ॥ ੪੧॥

ਸਿਹਰਫ਼ੀ ਆਖੀ ਸ੍ਰੀ ਗੁਰੂ ਨਾਨਕ ਜੀ ਸਾਹਿਬ ਸੂਰਾ

ਅਲਫ਼ ਅੱਲਹ ਕਹੁ ਯਾਦ ਕਰ ਗ਼ਫ਼ਲਤ ਮਨਹੁ ਵਿਸਾਰ ॥ ਸਾਸ ਪਲੱਟਹ ਨਾਮ ਬਿਨ ਧ੍ਰਿਗ ਜੀਵਨ ਸੰਸਾਰ ॥ ੧ ॥ ਬੇ ਬਦਾਇਤ ਦੂਰ ਕਰ ਕਦਮ ਸ਼ਰੀਯਤ ਰਾਖ ॥ ਨਿਵ ਚਲ ਸੁ ਅੱਗੇ ਸਭਸ ਦੇ ਮੰਦਾ ਕਿਸੇ ਨ ਆਖ ॥ ੨ ॥ ਤੇ ਤੋਬਹ ਕਰ ਬਦੀ ਤੇ ਮਤ ਤੂੰ ਪੱਛੋਤਾਹਿ ॥ ਤਨ ਬਿਨਸੈ ਮੁਖ ਗੱਡੀਐ ਤਬ ਤੂੰ ਕਹਾਂ ਕਰਾਹਿ ॥ ੩ ॥ ਸੇ ਸਨਾਹੀ ਬਹੁਤ ਕਰ ਖ਼ਾਲੀ ਸਾਸ ਨ ਕੱਢ ॥ ਹੱਟੋ ਹੱਟ ਵਿਕਾਇਆ ਮੁੱਲ ਨ ਲਹਿਸੀ ਅੱਧ ॥ ੪ ॥ ਜੀਮ ਜਮਾਇਤ ਜਮਾਂ ਕਰ ਚੱਲਣ ਦਾ ਕਰ ਬੰਧ ॥ ਬਾਝੂ ਸਾਈਂ ਆਪਣੇ ਫਿਰਸੀ ਅੰਧੋ ਅੰਧ ॥ ੫ ॥ ਹੇ ਹਲੀਮੀ ਪਕੜ ਤੂੰ ਦਿਲ ਥੀਂ ਹਿਰਸ ਨਿਵਾਰ ॥ ਧਾਵਤ ਵਰਜਹੁ ਰੁਕਨਦੀਨ ਹਰ ਦੰਮ ਖ਼ਾਲਕ ਸਾਰ ॥ ੬ ॥ ਖ਼ੇ ਖ਼ਾਮ ਤੇਊ ਭਏ ਜਿਨ ਵਿਸਰਿਆ ਕਰਤਾਰ ॥ ਦੁਨੀਆਂ ਲਾਲਚ ਲਗ ਮਰਹਿ ਮੂੰਡ ਉਠਾਵਹਿ ਭਾਰ ॥ ੭ ॥ ਦਾਲ ਦਿਆਨਤ ਕਰੇ ਮਨ ਅੱਠੇ ਪਹਿਰ ਨ ਸੋਇ ॥ ਏਕ ਪਹਿਰ ਘਰ ਜਾਗਣਾ ਸਾਈਂ ਸੱਚ ਬਿਗੋਇ ॥ ੮ ॥ ਜ਼ਾਲ ਜ਼ਿਕਰ ਆਜਜ਼ੀ ਖ਼ਾਤਰ ਨਾਹਿ ਡੋਲਾਇ॥ ਤਿਲ ਨਾ ਲੱਗੇ ਰੁਵਾਲ ਤਨ ਲੋਭੇ ਮਨੋ ਚੁਕਾਇ ॥ ੯ ॥ ਰੇ ਰਹਿਤ ਈਮਾਨ ਕੀਤੇਊ ਦੇਖਹਿ ਜਾਇ ॥ ਪੰਜਹੁ ਵਰਜਹੁ ਰੁਕਨਦੀਨ ਸਾਈਂ ਸੋਂ ਚਿਤ ਲਾਇ। ੧੦ ।ਜ਼ੇ ਜ਼ਾਰੀ ਕਰ ਮਨੇ ਮਹਿ ਸਾਈਂ ਬੇਪਰਵਾਹ॥ ਜੋ ਕੁਛ ਚਾਹੇ ਸੋ ਕਰਹਿ ਤਿਸਕਾ ਕਿਆ ਵੇਸਾਹ ॥੧੧॥ ਸੀਨ ਸੋਧ ਮਨ ਆਪਣਾ ਸਭ ਕਿਛ ਇਸਹੀ ਮਾਹਿ॥ਤਨ ਭਾਂਡਾ ਮਨ ਵਸਤ ਕਰ ਹੁਕਮੀ ਬੰਧ ਸਮਾਹਿ॥੧੨॥ਸ਼ੀਨ ਸ਼ਹਾਦਤ ਪਾਈਅਹਿ ਪੀਆ ਸੋਂ ਲਿਵਲਾਇ॥ ਰੁਕਨ ਇਹੈ ਤਨ ਜਾਇਸੀ ਕੀਚੇ ਤਲਬ ਖ਼ੁਦਾਇ॥੧੩॥ ਸੁਆਦ ਸਲਵਾਤ ਗੁਜ਼ਸ਼ਤ ਕਉ ਆਖਹੁ ਮੁਖ ਤੇ ਨਿੱਤ ॥ ਖ਼ਾਸੇ ਬੰਦੇ ਰੱਬ ਦੇ ਸਿਰ ਮਿੱਤ੍ਰ ਦੇ ਮਿੱਤ ॥੧੪॥ ਜ਼ੁਆਦ ਜ਼ਲਾਲਤ ਗੁਮ ਕਰ ਰਹੀ ਆਦਤ ਸੋਂ ਮੇਲ॥ਉਠੀ ਬੰਦੇ ਨਜ਼ਰ ਕਰ ਚੀਨਹਿ ਨਾਹੀਂ ਖੇਲ ॥ ੧੫॥ਤੋਇ ਤਲਬ ਕਰ ਰਾਸਤੀ ਦੇਇ ਸਣ ਰਸਾਲ॥ ਜਿਨਾਂ ਡਿੱਠਿਆਂ ਦੁਖ ਜਾਇ ਤਨ ਤੁੱਟੇ ਮਾਯਾ ਜਾਲ ॥ ੧੬ ॥ ਜ਼ੋਇ ਜ਼ਾਲਮ ਸੋਈ ਭਲੇ ਚੇਤਨ ਨਾਹੀਂ ਨਾਮ ॥ ਸਾਈਂ ਤੇਰੇ ਨਾਮ ਬਿਨ ਕਿਉਂ ਆਵੈ ਆਰਾਮ ॥ ੧੭ ॥ ਐਨ ਅਮਲ ਕਮਾਈਐ ਜੇ ਕੋ ਪਾਰਾ ਵਾਸ ॥ ਬਿਨ ਅਮਲਾਂ ਨਾਹੀਂ ਪਾਈਐ ਮਰੀਐ ਪੱਛੋਤਾਸ ॥ ੧੮ ॥ਗ਼ੈਨ ਗ਼ਨੀਮਤ ਰੁਕਨਦੀਨ ਜਿਨੀਂ ਸਿਞਾਤਾ ਆਪ॥ ਇਸ ਪਿੰਜਰੇ ਵਿਚ ਖੇਲ ਹੈ ਨਾ ਤਿਸ ਮਾਈ ਨ ਬਾਪ॥੧੯॥ਫ਼ੇ ਫ਼ਾਰਕ ਤੇਊ ਭਏ ਜੋ ਚਲਹਿ ਮੁਰਸ਼ਦ ਭਾਇ॥ਆਪ ਕੀਆ ਤਹਕੀਕ ਤਨ ਰੰਗਾ ਰੰਗ ਮਿਲਾਇ॥੨੦॥ਕਾਫ਼ ਕਲਮਾਂ ਇਕ ਯਾਦ ਕਰ ਅਵਰ ਨ ਭਾਖਹੁ ਬਾਤ॥ਨਫ਼ਸ ਹਵਾਈ ਰੁਕਨਦੀਨ ਤਿਸ ਸੋਂ ਹੋਇ ਨ ਮਾਤ ॥ ੨੧ ॥ ਕਾਫ਼ ਕਰਾਰ ਨ ਆਵਈ ਜਿਤ ਮਨ ਉਪਜੈ ਚਾਉ ॥ ਤੇ ਪਾਰਸ ਕੰਚਨ ਥੀਏ ਜਿਨ ਭੇਟਿਆ ਹਰਿ ਰਾਉ ॥ ੨੨ ॥ ਲਾਮ ਲਾਨਤ ਬਰਸਰ ਤਿਨਾਂ ਜੋ ਤਰਕ ਨਮਾਜ਼

ਕਰੇਨ॥ ਥੋੜ੍ਹਾ ਬਹੁਤਾ ਖੱਟਿਆ ਹੱਥੋ ਹੱਥ ਗਵੇਨ॥੨੩॥ਮੀਮ ਮੁਰਸ਼ਦ ਮੰਨ ਤੂੰ ਮੰਨ ਕਤੇਬਾਂ ਚਾਰ॥ ਮੰਨ ਤੂੰ ਇੱਕ ਖ਼ੁਦਾਇ ਨੂੰ ਖ਼ਾਸਾ ਜਿਸ ਦਰਬਾਰ॥ ੨੪ ॥ ਨੂਨ ਨਹੀਂ ਓਹ ਗੁਮ ਰਹੇ ਜਿਨ ਕੀਤੇ ਅਮਲ ਕਬੂਲ॥ ਮਾਯਾ ਬੰਧਨ ਗਲ ਪੜੇ ਜਿਤ ਖ਼ਾਲੀ ਵੰਞਹਿ ਭੂਲ॥ ੨੫॥ ਵਾ ਵਾਉ ਜੁ ਆਵੇ ਰੁਕਨਦੀਨ ਸਿਰ ਫਾਟੇ ਹਥ ਨਾਲ॥ਉਮਰ ਵਿਹਾਣੀ ਬਾਵਰੇ ਪੜਿਓਂ ਕਿਤ ਜੰਜਾਲ॥੨੬॥ਹੇ ਹੈਬਤ ਤਿਸ ਦਿਨਾਂ ਦੀ ਜਿਸ ਦਿਨ ਅਦਲ ਕਰੇਇ॥ਬਾਬ ਹਮਾਰੇ ਰੁਕਨਦੀਨ ਕੇਹਾ ਹੁਕਮ ਪੜੇਇ॥ ੨੭॥ ਲਾਮ ਲਾਇਕ ਤੇਊ ਭਏ ਜਿਨਾਂ ਰਹਮਤ ਨਦਰ ਧਰੇਇ॥ ਜੇ ਸਉ ਲੋਚਨ ਕਿਆ ਥੀਐ ਜੇ ਆਪ ਨ ਸੰਗ ਮਿਲੇਇ॥੨੮॥ ਅਲਫ਼ ਅੱਲਹ ਤੋਹਿ ਨਾਲ ਹੈ ਚੇਤਹਿ ਕਿਉਂ ਨ ਅਜਾਨ॥ਗੁਰ ਸੇਵਾ ਤੇ ਛੁੱਟਸੀ ਅਉਸਰ ਅੰਤ ਨਿਦਾਨ॥ ੨੯॥ਯੇ ਯਾਰੀ ਕਰ ਰੱਬ ਸੋਂ ਜਿਸਦਾ ਅਬਚਲ ਰਾਜ॥ਇੱਕ ਇਕੇਲਾ ਨਾਨਕਾ ਕਿਸੇ ਨ ਹੋਇ ਮੁਹਤਾਜ॥ ੩੦॥੪੨॥ ਸੁਆਲ ਕਾਜ਼ੀ ਰੁਕਨਦੀਨ ਸੂਰਾ ॥ ਆਖੇ ਕਾਜ਼ੀ ਰੁਕਨਦੀਨ ਸੁਣਹੋ ਨਾਨਕ ਸ਼ਾਹ॥ ਪੁਛਦੇ ਹਾਂ ਇਕ ਮਸਲਾ ਦੱਸੋ ਸਭ ਸਨਾਹ॥ ਅਰਬਾਨਾਸਰ ਰਬ ਸਾਜਿਆ ਅਨਸਰ ਚਾਰ ਮਿਲਾਇ॥ ਬਾਦੀ ਨਾਰੀ ਆਬ ਖ਼ਾਕ ਚਾਰ ਲਤੀਫ਼ ਕਹਾਇ॥ ਚਉਹਾਂ ਵਿਚਹੁ ਗੋਇ ਕਰ ਕੀਚੇ ਇੱਕ ਲਤੀਫ਼॥ਦਿਚੈ ਸਰਫ਼ ਲਤੀਫ਼ ਕੂੰ ਕੀਚਨ ਹੋਰ ਕਤੀਫ਼॥ ਇਨਾਂਚੌਹਾਂ ਕੌ ਮੇਲ ਕਰ ਸੂਰਤ ਬੰਦ ਦਿਖਲਾਇ॥ਅੱਵਲ ਸੂਰਤ ਆਦਮੀ ਕਿਉਂਕਰ ਸ਼ਿਕਮ ਸਮਾਇ॥ ਮਨੀ ਖ਼ੂਨ ਦੁਇ ਮਿਲ ਕਰ ਕਿਉਂ ਕਰ ਥੀਂਦੇ ਰੂਹ॥ਜਬ ਸਾਬਤ ਥੀਏ ਆਦਮੀ ਤਬ ਆਖਨ ਅੱਲਹ ਹੂਹ॥ਸੂਰਤ ਥੀਈ ਨ ਬੂੰਦ ਥੀਂ ਕੁਦਰਤ ਕਰ ਕਰਤਾਰ॥ਆਖ਼ਰ ਬੇਰ ਨ ਬੂੰਦ ਹੋਇ ਦੱਸੋ ਸਭ ਬੀਚਾਰ॥ ਬਿਨ ਨਰ ਮਾਦਾ ਜੁਫਤਿ ਦੇ ਤਵੱਲਦ ਹੋਇ ਨ ਕੋਇ॥ ਬਰਾ ਖ਼ੁਦਾਈ ਸੋਧ ਕਰ ਨਾਨਕ ਸੱਚ ਬਿਗੋਇ॥ ੪੩॥ ਜਬਾਬ ਨਾਨਕ ਸ਼ਾਹ ਸੂਰਾ ॥ ਸੁਣਹੋ ਕਾਜ਼ੀ ਰੁਕਨਦੀਨ ਆਖੇ ਨਾਨਕ ਸ਼ਾਹ॥ਗੈਬੀ ਸਿਰਰ ਖ਼ੁਦਾਇ ਦੇ ਸਕੇ ਨ ਕੋਇ ਅਲਾਇ॥ ਬੇਦ ਨ ਬੂਝਨ ਬਪੜੇ ਪੰਡਤ ਨ ਕਰਨ ਬੀਚਾਰ॥ਲਿਖਿਆ ਨਾਹਿ ਕਿਤਾਬ ਵਿੱਚ ਕਾਜ਼ੀਕਹਿਨ ਪੁਕਾਰ॥ ਕੋਇ ਨ ਜਾਣੈ ਗ਼ੈਬ ਗਲ ਕਦ ਹੋਆ ਆਕਾਰ॥ ਅੱਵਲ ਰੂਹ ਖ਼ੁਦਾਇ ਹਿਕ ਹੁਣ ਥੀਏ ਰੂਹ ਅਪਾਰ॥ ਗੁਜ਼ਰੀ ਨੂੰ ਸਲਵਾਤ ਕਰ ਜੋ ਹੁਣ ਹੋਆ ਸੁ ਦੇਖ॥ ਅੱਵਲ ਆਖ਼ਰ ਜੋ ਥੀਆ ਸਚ ਨਾਨਕ ਕਹੇ ਬਿਬੇਕ॥ਅੱਵਲ ਮਣੀ ਨ ਖ਼ੂਨ ਸੀ ਨਹਿ ਕਛੁ ਵਿਛੜ ਨ ਮੇਲ॥ਨਰ ਮਾਦਾ ਦੁਇ ਮਿਲ ਕਰਹਿ ਬਣਿਆ ਅਚਰਜ ਖੇਲ॥ਮਨੀ ਖ਼ੂਨ ਮਿਲ ਬੂੰਦ ਕਰ ਦੁਇ ਟੰਕ ਏਕ ਪਰਵਾਣ॥ ਮਨੀ ਮਾਸ਼ਾ ਡੇਢ ਹੈ ਖ਼ੂਨ ਅਢਾਈ ਸਾਨ॥ ਦੋਵੇਂ ਥੋਕ ਇਕੱਤ੍ਰ ਹੋਇ ਗਲੋਲਾ ਭੇਆ ਰੂਪ॥ਲਟਕਿਆ ਤ੍ਰੌਸੋ ਲਗਾ ਜੈਸਾ ਫਲ ਸਰੂਪ॥ ਆਬ ਖ਼ਾਕ ਦੀ ਗ੍ਰਿਹਾ ਹੋਇ ਬਾਮ ਕੁੱਖ ਅਸਤਾਨ॥ਪੱਕੇ ਆਤਸ਼ ਬਾਦ ਮਿਲ ਹੋਏ ਪਿੰਡ ਪਰਾਣ॥ ਚਾਰ ਖ਼ਸੀਅਤ ਮੇਲਕਰ ਹੂਆ ਸਗਲਾ ਸੂਤ॥ ਜੈਸਾ ਰਸ ਕਾ ਤੁਖ਼ਮ ਹੈ ਤੈਸਾ ਆਦਮ ਰੂਪ॥ਜੈਸੇ ਜ਼ਮਾਨੇ ਬੀਜੀਐ ਤੈਸਾ ਹੀ ਪਰਕਾਰ॥ਇਸੀ ਭਾਂਤਿ ਕੁਜੁਗਤ ਮਿਲ ਉਪਜਤ ਹੈ ਸੰਸਾਰ॥ਓਹੀ ਪਲ ਓਹੀ ਚਸੇਓਹੀ

ਥਿਤ ਓਹੀ ਵਾਰ॥ਓਹੀ ਸਮਾ ਸਾਇਤ ਓਹੀ ਧਰਿਆ ਨਿਛੱਤ੍ਰ ਸ਼ੁਮਾਰ॥ਦੁਖ ਸੁਖ ਖਾਨਾ ਪੀਵਨਾ ਨੇਕੀ ਬਦੀ ਬੀਚਾਰ॥ ਪਲ ਅਢਾਈ ਸੂਤ੍ਰ ਕਾ ਮਸਤਕ ਲਿਖਿਆ ਕਰਤਾਰ॥ ਸਿਰਤਲਵਾਯਾ ਸ਼ਿਕਮ ਵਿਚ ਲਿਖੇ ਸਾਨੀ ਲੇਖ॥ ਕੋਈ ਮੇਟ ਨ ਸਕਈ ਕਰਮ ਕਾਲ ਕੀ ਰੇਖ॥ ਕਉਣ ਸਮਾਤਾ ਕਾ ਲਿਖੇ ਕਉਣ ਥਿਤ ਕਉਨ ਵਾਰ॥ਕੌਣ ਸਿਰੁਤੀ ਮਾਹ ਕਵਣ ਕੀਤਾ ਰੱਬ ਅਕਾਰ॥ਨਉ ਮਹੀਨੇ ਗਰਭ ਕੁੰਡ ਲਟਕੇ ਫਲ ਕੀ ਭਾਂਤਿ॥ਪੈਰਉਂ ਸਿਰ ਕਰ ਤਲੇ ਕੋ ਨਾ ਸੁਖ ਦਿਹੇ ਨ ਰਾਤਿ॥ ਸਿਮਰਣ ਕਰਤਾ ਉਰਧ ਮੁਖ ਪਲ ਪਲ ਸਾਸੋਂ ਸਾਸ॥ ਜੇ ਇਕ ਪਲ ਰੱਬ ਨਾ ਜਪੇ ਤਬ ਜੁੱਸਾ ਹੀ ਜਲ ਜਾਸ॥ ਜੋ ਕੁਛ ਮਾਦਰ ਖਾਇ ਪੀਅ ਤਾਂਤੇ ਜੋ ਰਸ ਹੋਇ॥ਨਾੜੇਂ ਧਿਰੋਂ ਹੋਇ ਕਰ ਅੰਦਰ ਜਾਵੇ ਸੋਇ॥ ਨਾਰਾ ਲਗਾ ਨਾਭ ਸੋਂ ਜੈਸੇ ਵਲ ਕੀ ਭਾਂਤਿ॥ ਬਾਦਿ ਆਬਿ ਅਰ ਨਾਰ ਮਹਿ ਪੱਕੇ ਦਿਨ ਅਰ ਰਾਤਿ॥ ਗੁੱਥੀ ਅੰਦਰ ਤਨ ਰਹੇ ਮਨੀ ਖ਼ੂਨ ਕੇ ਮਾਹਿ॥ ਹਿਰਦੇ ਅੰਦਰ ਜਪ ਕਰੇ ਬਾਹਿਰ ਕਿਸ ਬਿਧਿ ਜਾਹਿ॥ ਜੋਗ ਰਿਆਜ਼ਤ ਤਪ ਕਰੇ ਸੁਰਤ ਖ਼ਸਮ ਕੇ ਬੀਚ॥ ਤਾ ਕਉ ਸੁਝਹਿ ਤ੍ਰੈਹ ਲੋਅ ਤ੍ਰੈ ਅਚਰਜ ਹੈ ਜਗਦੀਸ॥ ਸਤਿ ਨਾਮ ਮੁਖ ਜਪ ਕਰੇ ਹਉਂ ਨਾਹੀਂ ਤੂੰ ਆਹਿ॥ ਨਉਮਸਤਿਾਉ ਅਗਨਿ ਮਹਿ ਫਿਰ ਚਲਿਯਾ ਬਾਹਿਰ ਚਾਹਿ॥ ਸਾਹਿਬ ਸਿਉਂ ਬਿਨਤੀ ਕਰੇ ਵਿਸਰ ਨ ਸਾਸ ਗਿਰਾਸ॥ ਤੁਝ ਬਿਨ ਮੇਰਾ ਕੋਇ ਨਹੀਂ ਜੀਉ ਪਿੰਡ ਸਭ ਤਾਸ॥ ਕੀਨੀ ਵਾਚਾ ਖਸਮ ਸੋਂ ਮਨ ਹਿਤ ਤੁਧੈ ਧਿਆਇ॥ਗੁੱਥੀ ਤੋੜੀ ਅੰਤਰੋਂ ਬਦਿ ਝਕੋਰਾ ਲਾਇ॥ ਬਾਦਲ ਪੇਲਿਆ ਚਲ਼ਿਆ ਦਉੜ ਭਾਲ ਕੇ ਦੁਆਰ॥ ਮਾਦਰ ਦੁਖ ਪੁਕਾਰਿਆ ਕਹਾ ਕੀਓ ਕਰਤਾਰ॥ ਦੰਤ ਜਿਵੇਂ ਛਿਕ ਕਾਢਿਆ ਜਿਉਂ ਲੋਹੇ ਜੰਤੀ ਮਾਹਿ॥ ਮਾਦਰ ਪਿਸਰ ਦੁਖ ਲਾਗਾ ਨਰਕ ਨੀਸ਼ਾਨ॥ ਦੋਹਰਾ ॥ ਨੇਕੀ ਬਦੀ ਸਿਰ ਪੰਡ ਲੈ ਬਾਹਿਰ ਨਿੱਕਲਿਆ॥ ਲਗਾ ਟਹੋਲਾ ਸੀਸ ਪਰ ਦੁਨੀਆਂ ਛਿਕ ਲਿਆ॥ ਅੰਦਰ ਦੇਖਿਆ ਔਰ ਕਿਛੁ ਜ਼ਿਕਰ ਕੀਆ ਕਿਛੁ ਔਰ॥ ਬਾਹਿਰ ਆਯਾ ਜਹਾਨ ਵਿਚ ਫੇਰਿਆ ਆਕੇ ਦੌਰ॥ ਤਬ ਲਾਗਾ ਹਉਂ ਹਉਂ ਕਰਨ ਹਉਂ ਹੀ ਹਉਂ ਹੀ ਹੂਆਂਹਿ॥ਇਸ ਵਿਚਾਰੇ ਦੋਸ਼ ਕੀ ਤੁਖ਼ਮੀ ਐਸਾ ਪਾਹਿ॥ ਮਾਯਾ ਮਮਤਾ ਮੋਹ ਕੀ ਦੇਹ ਰਚੀ ਜਗਦੀਸ॥ ਬ੍ਰਹਮਾ ਬਿਸ਼ਨ ਮਹੇਸ਼ ਤਹਿ ਸਾਜ ਕੀਆ ਸਭ ਬੀਚ॥ ਕੋਟ ਤੇਤੀਸ ਦੇਵਤਾ ਸਭ ਕੁਛ ਦੇਹੀ ਮਾਹਿ॥ਸਾਹਿਬ ਸਗਲੀ ਸ੍ਰਿਸ਼ਟ ਕਾ ਭੰਬਲਭੂਸੇ ਖਾਹਿ॥ ਜੋ ਸਮਿਗ੍ਰੀਖੰਡ ਕੀ ਪਿੰਡੇ ਹੀ ਵਿਜ਼ ਕੀਨ॥ ਅਸਟ ਦਸ਼ਾ ਸਿਧਿ ਨਉ ਨਿਧੀਆਂ ਸਾਹਿਬ ਕਰ ਤਲ ਦੀਨ॥ ਚਾਰ ਪਦਾਰਥ ਸਗਲ ਗੁਨ ਨਾਮ ਦਾਨ ਇਸ਼ਨਾਨ॥ ਸਤਿਨਾਮ ਅਕਾਲ ਪੁਰਖ ਕਾ ਮੰਤ੍ਰ ਮਿਲਿਆ ਤਬ ਦਾਨ॥ ਇਹ ਹੀ ਤੁਮਕੋ ਤਾਰਸੀ ਨਿਸਦਿਨ ਜਪ ਰੇ ਮੀਤ॥ ਈਹਾਂ ਹਉਂ ਹਉਂ ਕਰ ਉਠਿਆ ਭਈ ਬੁਧਿ ਬਿਪ੍ਰੀਤ॥ ਲੇਖ ਲਿਖਾਇਆ ਥਾ ਸਿੱਧ ਜੋ ਸਿੱਧਾ ਨ ਬਾਹਿਰ ਹੋਇ॥ ਸਿੱਧੇ ਕੋ ਅਪੁੱਠਾ ਭਯਾ ਤਾਲਿਆਂ ਨੂੰ ਬਹਿ ਰੋਇ॥ ਅੰਦਰ ਕੂਕੇ ਤੂਹ ਤੂੰ ਬਾਹਿਰ ਹਉਮੈ ਹੋਇ॥ ਕਿਉਂਕਰ ਲੇਖ ਮਿਟਾਈਅਹਿ ਤਕਬੀਰ ਨ ਛਾਡੇ ਤੋਹਿ॥ ਮੁਰਸ਼ਦ ਸਰਨੀ ਜੋ ਪਵਹਿ ਕਦਮੀ ਸੀਸ ਨਿਵਾਇ॥ ਕਰ ਇਤਬਾਰ ਖ਼ੁਦਾਇ ਤੇ ਧੁਰੀ ਲੇਖ

ਮਿਟਾਇ ॥ ਸਿੱਧਾ ਮਾਰਗ ਰੱਬ ਦਾ ਜ਼ਿਮੀ ਕੀ ਬੂਤ ਬਤਾਇ ॥ ਪਗ ਤਲਹਿ ਇਮ ਹੋਨ ਜਬ ਤਬ ਮਸਤਕ ਲਗੇ ਆਇ ॥ ਉਲਟਾ ਖੇਲ ਖਸਮ ਕਾ ਕਦਮੀਂ ਸੀਸ ਝੁਕਾਇ ॥ ਸਿਰ ਤਲੇ ਪੈਰ ਊਪਰਹਿ ਤਬ ਮਾਰਗ ਸੀਧਾ ਪਾਇ ॥ ਹਉਮੈ ਛਡੇ ਜਾਪ ਜਬ ਤੂੰ ਤੂੰ ਜਾਪ ਕਰੇਇ॥ ਫਿਰ ਕਰਮ ਨ ਲਾਗੂ ਹੋਇ ਤਿਸ ਸੀਧਾ ਲਿਖੇ ਪੜ੍ਹੇ॥ਭਲਾ ਬੁਰਾ ਦੁਇ ਲੇਖ ਥਾਥੋੜੇ ਲਿਖ ਪਾਇਆ॥ ਧੂੜੀ ਬੁਰਾ ਮਿਟਾਇਆ ਸੁਭੱਖ ਸੋ ਭਾਇਆ॥ ਸੀਸ ਨਿਵਾਇਆਂ ਏਹ ਫਲ ਸੁਣਹੋ ਰੁਕਨਦੀਨ ॥ ਹੋਣੀ ਮੇਟੇ ਈਊਂ ਰਬ ਮਨ ਤੇ ਕਰਹ ਯਕੀਨ ॥ ਪੰਚ ਤੱਤ ਪਰਵਾਣ ਪਰ ਛਿਵਾਂ ਸੱਚ ਮਿਲਾਇ ॥ ਸਭਨਾਂ ਸੀਸ ਨਿਵਾਇਆ ਧਰਤੀ ਅੱਗੇ ਆਇ॥ਜਿਸ ਗ਼ਰੂਰਤ ਮਨ ਕਰੀ ਸੋਈ ਭਇਆ ਸ਼ੈਤਾਨ ॥ ਨਾ ਜੀਵਹਿ ਨਾ ਮਰ ਸਕਹਿ ਆਤਸ਼ ਵਿਚ ਹੈਰਾਨ॥ ਹੁਕਮ ਸਾਹਿਬ ਦਾ ਫੇਰਿਆ ਕਿਉਂਕਰ ਹੋਵੈ ਸੁਖ॥ ਜਮ ਦੰਡ ਸਿਰੋਂ ਨ ਉਤਰੈ ਆਈਐ ਜਾਈਐ ਦੁਖ ॥ ਸਾਹਿਬ ਦਾ ਇਹ ਹੁਕਮ ਹੈ ਪੈਰੀਂ ਪਉਣ ਨ ਛੋਡ ॥ ਸਤਗੁਰ ਤਾਰੀਆਂ ਉੱਮਤੀਂ ਤੇਤੀ ਲਖ ਕਰੋੜ ॥ਧਰਤੀ ਮੱਥਾ ਟੇਕਿਆ ਕਾਜ ਸੁਹੇਲਾ ਹੋਇ॥ਜਾਂ ਪਹਿਲੋਂ ਧੂੜੀ ਮੰਗੀਐ ਤਾਂ ਪਿਛੋਂ ਮੱਗੇ ਲੋਇ ॥ ਸਿਰ ਮੁਕੱਦਰਾਂ ਦੇ ਹੈ ਲਿਖਿਆ ਮੱਥਾ ਟੇਕ॥ਮੁਹਰ ਉਪੱਠੀ ਖੋਦਿਅਨਿ ਆਹੀ ਸਿੱਧਾ ਲੇਖ॥ ਸੀਸ ਨਿਵਾਏ ਅੰਦਰੋਂ ਨਿਵਿਆ ਸੋ ਪਰਵਾਨ॥ਇਥੈ ਮਿਲਣ ਵਡਿਆਈਆਂ ਦਰਗਹਿ ਪਾਵਹਿ ਮਾਨ॥ ਕਪਟ ਨ ਅੰਦਰ ਰੱਖੀਐ ਧਰਤੀ ਸੀਸ ਨਿਵਾਇ ॥ ਕਰ ਇਤਬਾਰ ਖ਼ੁਦਾਇ ਤੇ ਨਹਿ ਪਿੱਛੇ ਜਮ ਰਾਹਿ ॥ ਵੱਡਾ ਪਾਣੀ ਜੀਉ ਹੈ ਜੀਆਂ ਜੀਉ ਕਹਾਇ ॥ ਜ਼ਿੰਦਾ ਪੀਰ ਬਖਾਨੀਐ ਸਭ ਕਾ ਵਡਾ ਕਹਾਇ॥ਪਾਣੀਓਂ ਹੋਆ ਮਾਨਸਰ ਹੰਸਾਂ ਚੋਗ ਚੁਗਾਇ॥ਨਉ ਸੈ ਨਦੀ ਨੜਿੰਨਵੈ ਸਪਤ ਸਮੁੰਦ੍ਰ ਵਹਾਇ ॥ ਪਾਣੀ ਧਰਤੀ ਹੇਠ ਹੈ ਉਤੇ ਧਰਤ ਧਰਾਇ॥ ਧਰਤੀ ਉਤੇ ਅਸੰਖ ਜੀਉ ਹਲਿ ਚਲਿ ਮੂਲ ਨ ਖਾਇ ॥ ਪਾਣੀ ਅੰਦਰ ਏਹ ਗੁਣ ਅੰਤ ਵਹੀ ਨਵਾਇ ॥ ਸੀਸ ਨਵਾਇ-ਓਸ ਧਰਤ ਨੋਂ ਲਈਓਸ ਨਾਹਿ ਕੁਬਾਣ ॥ ਬੂੰਦ ਅਕਾਸੋਂ ਉਬਰੈ ਨਿਵੈਂ ਧਰਤੀ ਅਗੈ ਆਣ ॥ ਅਪਣਾ ਆਪ ਸੰਕੋਚ ਕੈ ਵਿਚ ਲੈਂਦੀ ਧਰਤ ਸਮਾਇ ॥ ਦੂਜਾ ਗੁਣ ਹੈ ਪਵਣ ਦਾ ਸੁਣਹੋ ਮੇਰੇ ਮਿੱਤ ॥ ਮਨ ਹਿਤ ਸੀਸ ਨਿਵਾਇਦਾ ਧਰਤੀ ਆਗੈ ਨਿੱਤ ॥ ਧੂੜੀ ਕਾਰਨ ਆਂਵਦਾ ਕੋਹਕਾਫ਼ ਤੇ ਚਲ ॥ ਧੂੜ ਧਰਤ ਕੀ ਮੇਲਕੇ ਜਾਂਦਾ ਮੁਹ ਤੇ ਮਲ ॥ ਦੇਖ ਅਕਾਸ਼ ਹੰਕਾਰ ਵਿਚ ਸਬ ਤੇ ਊਚਾ ਹੋਇ ॥ ਨਿਵਿਆ ਅੱਗੇ ਧਰਤ ਦੇ ਲੱਗਾ ਦਿਸੇ ਸੋਇ ॥ ਨਿਤ ਨਿਤ ਧੂੜੀ ਜਾਚਦਾ ਸਤਗੁਰ ਧਰਤੀ ਰੂਪ॥ਇਸ ਬਿਧਿ ਸਚ ਵਸਾਇਕੈ ਕੀਆ ਨੀਚ ਤੇ ਊਚ॥ਸੱਭੇ ਅਉਗੁਣ ਆਤਸ਼ੇ ਉਚਾ ਆਪ ਜਣਾਇ ॥ ਸਿਰ ਨਿਵਾਏ ਧਰਤ ਨੂੰ ਛਿੱਤਰ ਉਤੋਂ ਖ਼ਾਇ ॥ ਵੱਟੀ ਘੱਟੀ ਮਾਰੀਅਹਿ ਭਰ ਭਰ ਮਿੱਟੀ ਛੱਜ ॥ ਅਜੇ ਨ ਸੀਸ ਨਿਵਾਇਦੀ ਆਤਸ਼ ਬੜੀ ਨਿਲੱਜ ॥ ਜੇ ਪਾਣੀ ਉਤੋਂ ਮਾਰੀਅਹਿ ਤਦੇ ਨਿਵਾਏ ਸੀਸ ॥ ਬਦ ਖ਼ਸੀਅਤ ਆਤਸ਼ੀ ਵਡੀ ਨਿਗੁਰੀ ਢੀਠ ॥ਆਤਸ਼ ਸਿਰ ਨ ਦੋਸ਼ ਕਿਉਂ ਧੁਰ ਹੀ ਲਿਖਿਆ ਤਾਹਿ॥ ਸੁਣੋ ਸਨੇਹਾਂ ਸੱਚ ਦਾ ਲਾਈਐ ਮਨ ਕੇ ਮਾਹਿ ॥ ਅੱਵਲ ਭਇਆ ਅਕਾਰ ਜਬ ਖਾਹਿਸ਼ ਕਰੀ ਖ਼ੁਦਾਇ ॥ ਪੰਜ ਤਤ ਉਤਪਤ ਕਰ ਛਿਵਾਂ ਸੱਚ

ਮਿਲਾਇ ॥ ਬਾਦੀ ਆਬੀ ਆਤਸ਼ੀ ਚਉਥੀ ਖ਼ਾਕ ਸਰੂਪ ॥ ਮਾਇਆ ਕੁਦਰਤ ਇੱਕ ਹੈ ਇਨਮੇਂ ਨਾਹੀਂ ਭੇਦ ॥ ਭੇਦ ਕੀਏ ਵਿਚ ਆਦਮੀ ਕਥ ਕਰ ਬੇਦ ਕਤੇਬ ॥ ਅੱਵਲ ਖ਼ੁਦ ਖ਼ੁਦਾਇ ਸੀ ਜਿਸਦਾ ਰੂਪ ਨ ਰੇਖ ॥ ਸੂਰਤ ਮੂਰਤ ਨਾਹਿ ਕਿਛੁ ਰਹੇ ਅਦਿਸ਼ਟ ਅਲੇਖ ॥ ਵਰਨੋਂ ਚਿਹਨੋਂ ਬਾਹਰਾ ਅਲਖ ਨ ਲਖਿਆ ਜਾਇ ॥ ਸੁਣੀਐ ਕਾਜ਼ੀ ਰੁਕਨਦੀਨ ਸਚ ਨਾਨਕ ਕਹੇ ਅਲਾਇ ॥ ਖ਼ਾਹਿਸ਼ ਕਰੀ ਖ਼ੁਦਾਇ ਜਬ ਸਾਜਿਆ ਕੁਦਰਤ ਰੂਪ ॥ ਆਖਿਆ ਰੁਕਨ ਖ਼ੁਦਾਇ ਤਬ ਫਿਰ ਥੀਆ ਅਲਖ ਸਰੂਪ ॥ ਕੁਦਰਤ ਭਈ ਹਜ਼ੂਰ ਤਬ ਤੀਨ ਸਰੂਪ ਉਪਾਇ ॥ ਬਾਦੀ ਆਬੀ ਆਤਸ਼ੀ ਮਾਇਆ ਲਏ ਬਨਾਇ ॥ ਬ੍ਰਹਮਾ ਬਿਸ਼ਨ ਮਹੇਸ਼ ਤਹਿ ਕੀਐ ਪਰਗਟ ਸਰੂਪ ॥ ਦਿੱਤਾ ਸਭ ਇਖ਼ਤੀਆਰ ਤਿਹ ਕੀਤੇ ਜਗਪਤਿ ਭੂਪ ॥ ਫਿਰ ਮਾਇਆ ਮਨ ਮਹਿ ਧਾਰਿਆ ਕੁਛ ਕੀਜੈ ਹੋਰ ਅਕਾਰ ॥ ਕਾਨਹੁ ਮੈਲ ਨਿਕਾਲ ਕੇ ਮਾਨਸ਼ ਰੂਪ ਸਵਾਰ ॥ ਦੂਜੇ ਕਾਨਹੁ ਮੈਲ ਕਢ ਕੀਨਾ ਦੈਤ ਸਰੂਪ ॥ ਮਧਕੈਟਭ ਤਹਿ ਨਾਮ ਧਰ ਨਰ ਨਾਰੀ ਦੁਇ ਸਰੂਪ ॥ ਨਰ ਨਾਰੀ ਮਾਨਸ ਭਇਆ ਜਿਨ ਕੀਤੀ ਸ੍ਰਿਸ਼ਟ ਸਰੂਪ ॥ ਰਾਜਾ ਮਨ ਤਹਿ ਨਾਮ ਧਰ ਮਹਾਰਥੀ ਅਵਤਾਰ ॥ ਜਾਕੀਰਥ ਕੇ ਚੱਕ੍ਰ ਕਰ ਕੀਏ ਸਾਤ ਸਮੁੰਦ ॥ ਸਾਤੋਂ ਹੀ ਸਤ ਦੀਪ ਕਰ ਮਹਾਰਾਜ ਨਰਿੰਦ ॥ ਦੁਤੀਆ ਸਾਜਿਆ ਮੱਧਕੈਟਭ ਦਾਨੋਂ ਬਡੀ ਬਲਾਇ ॥ ਨਿਤਾਪ੍ਰਤਿ ਜੋਜਨ ਸਹੰਸ੍ਰ ਬਢਤਾ ਊਪਰ ਜਾਇ ॥ ਤਬ ਮਾਇਆ ਮਨੇ ਬੀਚਾਰਿਆ ਕਾ ਭਇਆ ਇਹੁ ਪੂਤ ॥ ਹਉਂ ਰਚਨਾ ਸੰਸਾਰ ਕਉ ਏਹ ਸਰਬ ਖਾਇਗੋ ਕੂਟ ॥ ਮਾਇਆ ਦਾਨੋਂ ਡਹੇ ਰਣ ਹੋਵਨ ਲਾਗੀ ਮਾਰ ॥ ਛੱਤ੍ਰੀ ਜੁਗ ਲੜਦੇ ਰਹੇ ਬੜਾ ਹੂਆ ਧੁੰਦੂਕਾਰ ॥ ਮੱਧਕੈਟਭ ਕੇ ਸੀਸ ਕੌ ਕਾਟਿਆ ਚੱਕ੍ਰੋਂ ਸਾਰ ॥ ਕਾਨੋਂ ਤੇ ਵਹਿ ਨਿਕਲੀ ਮੇਧਾ ਹਰਿ ਹਰਿ ਕਾਰ ॥ ਚਿਕਨਾਈ ਜਲ ਪਰਤ ਗੀ ਤਬ ਭਈ ਮੇਦਾਨੀ ਰੂਪ ॥ ਮਾਇਆ ਮਾਨਸ ਹੋਇ ਤਬ ਫੇਰ ਬਧੋਨੇ ਸੂਤ ॥ ਪੰਚ ਤੱਤ ਪਰਵਾਣ ਕਰ ਫਿਰ ਕੀਆ ਸਗਲਾ ਸਾਜ ॥ ਤਬ ਮਾਇਆ ਮਾਨਸ ਕੌ ਕਹਿਆ ਜਾਇ ਕਰਹੁ ਤੁਮ ਰਾਜ ॥ ਸਿਰ ਪਰ ਮੁਕਟ ਬੰਧਾਇਆ ਮਾਥੇ ਤਿਲਕ ਚੜਾਇ ॥ ਫਿਰ ਊਪਰ ਛੱਤ੍ਰ ਫਿਰਾਇਆ ਵਰ ਦਿਤਾ ਮਹਾਮਾਇ ॥ ਅਬਚਲ ਤੁਮਾਰਾ ਰਾਜ ਹੈ ਜੁਗਾ ਜੁਗੰਤਰ ਮਾਹਿ ॥ ਤੁਮਾਰੇ ਸਾਨੀ ਦੂਸਰਾ ਹੋਰ ਜਗ ਮਹਿ ਕੋਈ ਨਾਹਿ ॥ ਤੀਨਹੁ ਗਣਾ ਬੁਲਾਇ ਕਹਿ ਆਗਜ਼ਾ ਕੀਨੀ ਮਾਇ ॥ ਸੀਸ ਨਿਵਾਓ ਪੂਤ ਤੁਮ ਮਾਨਸ ਅੱਗੈ ਜਾਇ ॥ ਦੋਨਹੁ ਸੀਸ ਨਿਵਾਇਆ ਤੀਜੇ ਦੀਨਾ ਫੇਰ ॥ ਤਾਂਤੇ ਭਇਆ ਸ਼ੈਤਾਨ ਜਗ ਸਭਨਾਂ ਮਾਹਿ ਦੋ ਫੇਰ ॥ ਪਉਣ ਗੁਰੂ ਪਾਣੀ ਪਿਤਾ ਮਾਤਾ ਧਰਤ ਮਹਤ ॥ ਭਇਆ ਸ਼ੈਤਾਨੀ ਆਤਸ਼ੀ ਭਿਸਤੋਂ ਦਿੱਤਾ ਸੱਟ ॥ ਮਰਤ ਲੋਕ ਕੇ ਵਿਚ ਰਹੇ ਭਿਸ਼ਤ ਨ ਜਾਣਾ ਪਾਇ ॥ ਜਬ ਜਿਉਂ ਕਿਉਂ ਪਹੁਚੇ ਭਿਸਤ ਕੌ ਫਿਰ ਦੇਵਨ ਅੱਗੋਂ ਗਿੜਾਇ ॥ ਆਤਸ਼ ਜਗਤ ਜਲਾਇਆ ਬਚਨ ਨ ਪਾਇਆ ਕੋਇ ॥ ਹਿੰਦੂ ਮੁਸਲਮਾਨ ਦੁਇ ਜਲ ਬਲ ਮਾਟੀ ਹੋਇ ॥ ਗ਼ੁੱਸਾ ਉਠਜ਼ੇ ਆਤਸ਼ੋਂ ਖ਼ਾਕ ਕਰੇ ਪਲ ਬੀਚ ॥ ਨਿਸ ਨਿੰਦ੍ਰਾ ਨੇ ਜਗਤ ਕਉ ਭਇਆ ਨੀਸ਼ਾਨੀ ਮੀਚ ॥ ਤਾਮ ਪਕੇ ਸੰਗ ਆਤਸ਼ੇ ਤਿਸ ਵਿਚ ਭੀ ਸ਼ੈਤਾਨ ॥ ਖਾਧਿਆਂ

ਤ੍ਰਿਪਤ ਅਰਾਮ ਹੋਇ ਪਾਛੈ ਉਪਜੇ ਕਾਮ॥ ਕਾਮੋਂ ਰੂਹ ਮਲੀਨ ਹੋਇ ਕਰੇ ਕਰੋਰਸ ਭੋਗ ॥ ਖ਼ੇਸ਼ ਬਿਗਾਨੀ ਨਾ ਸੁਝੈ ਕਰਨੇ ਲਾਗਾ ਭੋਗ॥ ਮਹਾਂ ਪਾਪਨੀ ਅਗਨ ਕਾਕਹਾਂ ਕਹਾਂ ਨਹੀਂ ਠੌਰ॥ ਜੇਤੇ ਮਾਨਸ ਦੇਵਤਾ ਸਭਨਾਂ ਕਰਦੀ ਰੌਰ ॥ ਅੰਦਰ ਬਾਹਰ ਰਮ ਰਹੀ ਲਖ ਚਉਰਾਸੀ ਮਾਹਿ॥ ਕਿਸੈ ਥੋੜੀ ਕਿਸੈ ਅਗਲੀ ਖ਼ਾਲੀ ਕੋਈ ਨਾਹਿ ॥ ਧੰਨ ਧਰਤੀ ਸਤਿਗੁਰੂ ਫਿਰ ਆਤਸ਼ ਲਏ ਮਿਲਾਇ॥ ਇਤਨੇ ਅਉਗਣ ਜਾਣਕੇ ਜ਼ਰਾ ਨ ਚਿੱਤ ਵਸਾਇ ॥ ਐਸਾ ਸਤਿਗੁਰੁ ਧਰਤਰੀ ਰਹੇ ਚਰਣ ਤਲ ਲੀਨ॥ ਉਪਰ ਫਿਰਦੇ ਜੀਆ ਜੰਤ ਦੁੱਖ ਨ ਕਤਰਾ ਦੀਨ॥ਨਿਸਦਿਨਕਰਹਿ ਪਰਦੱਖਣਾ ਸੂਰ ਚੰਦ ਦੁਇ ਰਾਹਿ ॥ ਜਿਨਾਂ ਦੇ ਜਾਣਨ ਜੀਅ ਜੰਤ ਰਹਿੰਦੇ ਬੇਪਰਵਾਹਿ॥ ਤਿਨਾਂ ਭੀ ਸੀਸ ਨਿਵਾਇਆ ਧਰਤੀ ਅਗੈ ਆਇ ॥ ਰਾਜਿਆਂ ਮਹਿ ਬਡ ਰਾਜ ਹੈ ਪਾਤਿਸ਼ਾਹਾਂ ਸਿਰ ਪਾਤਿਸ਼ਾਹਿ॥ ਜੇਤੇ ਰਿਖੀ ਮੁਨੀਸ਼ਰਾ ਹੋਏ ਬਡੇ ਅਵਤਾਰ ॥ ਪੀਰ ਪੈਕੰਬਰ ਔਲੀਏ ਗ਼ਉਸ ਕੁਤਬ ਸਾਲਾਰ॥ ਤਿਨਾਂ ਭੀ ਸੀਸ ਨਿਵਾਇਆ ਧਰਤੀ ਅੱਗੇ ਆਇ ॥ ਧਰਤੀ ਪੂਰੇ ਸਤਿਗੁਰੂ ਸੱਭੇ ਲਏ ਸਮਾਇ ॥ ਦਾਗ਼ ਪਵਿੱਤ੍ਰ ਧਰਤਰੀ ਜੋ ਧਰਤੀ ਹੋਇ ਸਮਾਇ ॥ ਤਾਕੇ ਨਿਕਟ ਨ ਆਵਈ ਦੋਜ਼ਕ ਸੰਦੀ ਭਾਇ ॥ ਧਰਤੀ ਵਿੱਚ ਸਮਾਈਅਨ ਜੋਗੀ ਤੇ ਸਨਿਆਸ ॥ ਸੂਰਬੀਰ ਵਰਿਆਮ ਦੀ ਪੂਰਨ ਕਰਦੀ ਆਸ ॥ ਧਰਤੀ ਉਤੇ ਬੈਠਕੇ ਜੋਜੋ ਸਾਧੇ ਜੋਗ ॥ ਪੂਰਨ ਹੋਵੇ ਕਾਮਨਾ ਮਿਟ ਜਾਵਹਿ ਭਉ ਰੋਗ ॥ ਮਰਨਾ ਭਲਾ ਉਜਾੜ ਦਾ ਜਹਾਂ ਜੀਆ ਜੰਤ ਵਰਸਾਇ ॥ ਪਾਛੈ ਰਹੇ ਜੁ ਵਾਲ ਹਡ ਧਰਤੀ ਵਿਚ ਸਮਾਇ॥ ਜੇ ਕੋ ਧਰਤੀ ਹੋ ਰਹੇ ਧਰਤੀ ਕਾ ਗੁਰ ਸੋਇ ॥ਜਿਤ ਜਿਤ ਧਰੇ ਉਹ ਚਰਨ ਕਉ ਤਿਤ ਤਿਤ ਪਾਵਨ ਹੋਇ ॥ ਲਖ ਧਰਤੀ ਧਰਤਰੀ ਲਿਵੈ ਨ ਲਾਗੈ ਸੋਇ॥ ਜੇਕੋ ਧਰਤੀ ਦੇਹਿ ਵਿਚ ਗੁਣ ਲੈ ਧਰਤੀ ਹੋਇ॥ ਧੀਰਜ ਧਰਤੀਧਰਮਸਾਧੂ ਕਰਨ ਜੁਹਾਰ ॥ ਜਾਚਨ ਚਰਨਾ ਧੂੜ ਨੂੰ ਮੁਖ ਤੇ ਲਾਇਨ ਛਾਰ ॥ ਸਾਧੂ ਜਗ ਵਿਚ ਇਉਂ ਰਹਿਨ ਜਿਉਂ ਪਾਰਸ ਪੱਥਰ ਮਾਹਿ ॥ ਅੱਚਨਚੇਤੀ ਧਾਤ ਨੋਂ ਕੰਚਨ ਵਰਨ ਕਰਾਇ ॥ ਮਣਿ ਸਿਰ ਵਿਚ ਜਿਸ ਸੱਪ ਦੇ ਸੱਪਾਂ ਵਿਚ ਫਿਰਾਹਿ ॥ ਅਪਣਾ ਮਰਮ ਨ ਦੇਵਨੀ ਗੁਪਤ ਵਲਾਵੇਂ ਮਾਹਿ॥ ਚੰਦਨ ਬਾਵਨ ਆਖੀਐ ਰੁੱਖਾਂ ਵਿੱਚੋਂ ਹੋਇ॥ਅਪਣੀ ਮੁਸ਼ਕੋਂ ਸਹੱਸ੍ਰ ਰੁਖ ਚੰਦਨ ਕਰਦਾ ਬੋਇ॥ ਪਾਰਜਾਤ ਜਗ ਵਿਚ ਰਹੇ ਮਰਮ ਨ ਪਾਵੈ ਕੋਇ ॥ ਜੋ ਇਛਿਆ ਕਰ ਮੰਗੀਐ ਸੋਈ ਪਰਾਪਤਿ ਹੋਇ॥ ਕਾਮਧੇਨ ਜਗ ਵਿਚ ਰਹੇ ਮਰਮ ਨ ਕੋਈ ਪਾਹਿ॥ ਛੱਤ੍ਰੀ ਅੰਮ੍ਰਿਤ ਮੰਗੀਅਨਿ ਤਤ ਛਿਨ ਕੱਢ ਦਿਵਾਹਿ ॥ ਸਾਧੂ ਜਗ ਵਿਚ ਆਖੀਐ ਜਗ ਹੀ ਵਿੱਚ ਫਿਰਾਹਿ ॥ ਅਪਣਾ ਆਪ ਛਪਾਵਹੇ ਕਿਸੇ ਨਾ ਆਪ ਲਖਾਹਿ ॥ ਮਾਇਆ ਵਿਚ ਉਦਾਸ ਹੈ ਬੋਲੇ ਅਚਰਜ ਬਾਣ ॥ ਮਾਇਆ ਧਾਰੀ ਭਰਮਦੇ ਸਕੇ ਨ ਕੋਇ ਪਛਾਣ ॥ ਅਕੱਥ ਕਹਾਣੀ ਬੋਲਦੇ ਸ਼ਬਦ ਬਕੇ ਲਿਵਲਾਇ ॥ ਖੋਜਤ ਖੋਜਤ ਪਾਈਐ ਪਾਇਆ ਸਹਿਜ ਸੁਭਾਇ ॥ ਭੇਖੀ ਸਾਧ ਨ ਪਾਈਐ ਜਾਣੈ ਜਾਣਨ ਹਾਰ ॥ ਜਾਣਿਆ ਜਾਣੇ ਬਾਹਰਾ ਬੋਲੇ ਸ਼ਬਦ ਅਪਾਰ ॥ ਸਾਧੂ ਅੰਜਨ ਸੱਚ ਦਾ ਜਿਹ ਸੂਝਹਿ ਸਭ ਲੋਇ॥ ਜਿਸ ਪਰਾਪਤਿ ਤਿਸ ਮਿਲੈ ਇਹ ਮਤ ਪਾਵੈ ਕੋਇ ॥ ਅੱਵਲ

ਆਦਮ ਇਹ ਭਇਆ ਸੁਣੀਐ ਰੁਕਨਲਦੀਨ॥ਕਈ ਅਸੰਖਾ ਆਦਮਾ ਤਿਸਦੇ ਪਿਛੇ ਲੀਨ॥ ਕਈ ਅਸੰਖਾ ਕਿਆਮਤਾਂ ਪਰਲੋ ਅੰਤ ਨ ਪਾਰ॥ਜੈਸੀ ਕਿਆਮਤ ਨੂਹ ਦੀ ਹੋਈ ਅਪਰ ਅਪਾਰ॥ ਕਿਤੀ ਹੋਈਆਂ ਕਿਆਮਤੀਂ ਕਛੁ ਕੀਆ ਨ ਜਾਇ ਸ਼ੁਮਾਰ॥ ਆਦਮ ਅੰਤ ਨ ਪਾਈਅਹਿ ਪੈਗੰਬਰ ਤੇ ਅਵਤਾਰ॥ ਚਉਪੜ ਬਾਜ਼ੀ ਧਰਤ ਹੈ ਗੋਟਾਂ ਸਭ ਸੰਸਾਰ॥ ਪਾਸਾ ਹੱਥ ਖ਼ੁਦਾਇਦੇ ਜਿਉਂ ਭਾਵੈ ਤਿਉਂ ਢਾਰ॥ਪੱਕੀ ਸਾਰੀ ਪਿੜ ਪਵੈ ਫਿਰ ਕੱਚੀ ਵਿਜੈ ਡਾਰ॥ਨਾਨਕ ਆਖੇ ਰੁਕਨਦੀਨ ਇਹ ਸੂਰਤ ਸੰਸਾਰ॥ ਅਗਲੀ ਪਿਛਲੀ ਸੁਧ ਨਹੀਂ ਕਦ ਹੋਯਾ ਸੰਸਾਰ॥ ਕਰ ਕਰ ਬਹੁਤ ਦਿਲਬੀਰੀਆਂ ਬੇਦ ਕਤੇਬ ਬੀਚਾਰ॥ ਜੋ ਬੇਦ ਕਤੇਬਾ ਆਖਿਆ ਆਦਮ ਕਾ ਵੀਚਾਰ॥ ਵਿਚ ਦਸਤਾਨਾਂ ਪਿਛਲੀ ਕੀਤਾ ਸਭ ਸ਼ੁਮਾਰ॥ਅੱਵਲਾਂ ਅੱਵਲ ਆਦਮੀ ਇਸ ਬਿਧ ਕੀਆ ਖ਼ੁਦਾਇ॥ ਆਦਮੋਂ ਸਾਜੇ ਆਦਮੀ ਮਧਕੀਟਹੁ ਦੈਤ ਉਪਾਇ॥ ਜਿਤ ਦਿਹ ਸਾਜੀ ਸ੍ਰਿਸ਼ਟ ਰੱਬ ਤਬ ਦੋਨਹੁ ਚੱਲੇ ਰਾਹਿ॥ ਇੱਕ ਦਾਨੋਂ ਇੱਕ ਦੇਵਤੇ ਵੈਰ ਵਿਰੋਧ ਕਰਾਹਿ॥ ਜਬ ਅੱਵਲ ਸਾਜਿਆ ਆਦਮੀ ਤਬ ਰੀਦਮ ਹੋਈ ਨਾਲ॥ਵਜ਼ਨ ਸਿਰਸਾਹੀ ਛੱਤ੍ਰੀ ਪੱਕੇ ਲਹੋ ਸੰਭਾਲ॥ਜਿਸਦਾ ਹੋਯਾ ਵਜ਼ਨ ਏਹ ਤਬ ਆਦਮ ਕੇ ਕਦ ਹੋਇ॥ ਨਾਨਕ ਆਖੇ ਰੁਕਨਦੀਨ ਸਾਹਿਬ ਅੰਤ ਨ ਕੋਇ॥ ਸਾਹਿਬ ਕਿਸੇ ਨ ਦੇਖਿਆ ਸਭ ਕੁਦਰਤ ਕੀਏ ਬਣਾਇ॥ ਕੁਦਰਤਿ ਅੰਤ ਨ ਪਾਇਆ ਸਭ ਲਿਖ ਪੜ੍ਹ ਥੱਕੀ ਗਾਇ॥ ੪੪॥

ਸੁਆਲ ਪੀਰ ਬਹਾਵਦੀਨ ਸੂਰਾ

॥ ਆਖੇ ਪੀਰ ਬਹਾਵਦੀਨ ਸੁਣੀਐ ਨਾਨਕ ਪੀਰ॥ਰੱਬ ਜਿਉਂ ਕਰ ਆਦਮੀ ਸਾਜਿਆ ਤੁਹਿ ਆਖੀ ਸਚ ਤਦਬੀਰ॥ ਆਦਮੀ ਮਿਲਿਆ ਬਖ਼ਸ਼ ਕੀ ਲੈ ਆਯਾ ਏਸ ਜਹਾਨ॥ ਤੁਸੀ ਭੀ ਆਪਣੀਆਂ ਕੁਰਸੀਆਂ ਪਿਛੋਂ ਕਹੋ ਬਿਆਨ॥ ਬਡੇ ਤੁਮਾਰੇ ਕਵਣ ਸਨ ਤੁਮ ਕਿੱਥੋਂ ਉਪਜੇ ਆਇ॥ ਅੱਵਲ ਆਖ਼ਰ ਸਭ ਕਹੋ ਤਬ ਦਿਲ ਦਾ ਖ਼ਤਰਾ ਜਾਇ॥ ਤੂੰ ਸਾਹਿਬ ਹੈਂ ਕਰਾਮਾਤ ਦਾ ਤੁਹਿ ਪਾਈ ਘਰੋਂ ਖ਼ੁਦਾਇ॥ਹੋਰ ਦਿੱਤੀ ਕਿਸੇ ਨੂੰ ਆਦਮੀ ਤੋਂ ਕਿਸੇ ਨੇਆਇ॥ਵੱਡਾ ਸਾਹਿਬ ਹੈਂ ਕਰਮਾਤ ਦਾ ਅਪਣੇ ਸਿਰ ਖ਼ੁਦ ਹੋਇ॥ ਕਹੋ ਸ਼ਰਾਫ਼ਤ ਆਦਮੀ ਜਿਸ ਕਹੇ ਵੱਡਾ ਸਭ ਕੋਇ॥ ਲਿਖਿਆ ਵਿੱਚ ਕਿਤਾਬ ਦੇ ਅੱਵਲ ਇੱਕ ਖ਼ੁਦਾਇ॥ ਦੂਜਾ ਨੂਰ ਮਹੰਮਦੀ ਜੋ ਖ਼ਾਸਾ ਯਾਰ ਕਹਾਇ॥ ਏਥੇ ਆਯਾ ਦੀਨ ਜਹਾਨ ਵਿਚ ਸਾਬਤ ਕੀਤੋਸੁ ਦੀਨ॥ ਪਿੱਛੋਂ ਥੀਆ ਉੱਮਤੀਂ ਤਿਨਾਂ ਦੱਸਿਓ ਸ਼ਰਹ ਯਕੀਨ॥ ਲਿਖਿਆ ਵਿੱਚ ਕੁਰਾਨ ਦੇ ਅੱਵਲ ਇੱਕ ਖ਼ੁਦਾਇ॥ ਦੂਜਾ ਨੂਰ ਮਹੰਮਦੀ ਜਿਨ ਚਾਨਣ ਕੀਤਾ ਆਇ॥ ਇਹ ਸਭ ਗੱਲਾਂ ਖੋਲ੍ਹਕੇ ਆਖਹੁ ਨਾਨਕ ਪੀਰ॥ ਆਪੋ ਅਪਣੇ ਮਜ਼ਹਬ ਦੀ ਸਭ ਕਹਿੰਦੇ ਹਨ ਤਕਰੀਰ॥ ੪੫॥

ਜਵਾਬ ਨਾਨਕ ਸ਼ਾਹ ਸੂਰਾ

॥ ਆਖੇ ਨਾਨਕ ਸ਼ਾਹ ਸਚ ਸੁਣਹੁ ਬਹਾਵਦ ਪੀਰ॥ ਰਬ ਜਿਉਂ ਕਰ ਆਦਮ ਸਿਰਜਿਆ ਸਭ ਆਖੀ ਕਰ ਤਦਬੀਰ॥ ਜਬ ਹੋਯਾ ਹੁਕਮ ਖ਼ੁਦਾਇ ਦਾ ਤਬ ਕੁਦਰਤ ਆਦਮ ਕੀਨ॥ ਰੱਬ ਹਿਕੋ ਆਦਮ ਸਿਰਜਿਆ ਸੋ ਜਾਣੇ ਦੀਨ ਬੇਦੀਨ॥ਆਦਮ ਮਾਨਸ ਇੱਕ ਹੈ ਦੁਇ ਵਿੱਚ ਜ਼ਬਾਨਾਂ ਫੇਰ॥ ਅੱਗੇ ਸੁਣਹੁ ਬਹਾਵਦੀਨ ਬਾਕੀ ਮਸਲਾ ਢੇਰ॥ਅੱਵਲ ਇੱਕ ਖ਼ੁਦਾਇ ਸੀ ਦੂਜੀ ਕੁਦਰਤ ਕੀਨ॥

ਬਾਦੀ ਆਬੀ ਆਤਸ਼ੀ ਫਿਰ ਕੁਦਰਤ ਕੀਨੇ ਤੀਨ ॥ ਬ੍ਰਹਮਾ ਬਿਸ਼ਨ ਮਹੇਸ਼ ਤ੍ਰੈ ਤੀਨ ਗੁਣਾਂ ਤੇ ਹੋਇ ॥ ਸੇ ਸੂਰਤ ਕੀਤੀ ਮਲਾਇਕਾਂ ਰਹੇ ਅਸਮਾਨੀ ਹੋਇ॥ਨਾਲੇ ਬਰਕਤ ਰੱਬ ਦੀ ਇਹ ਤੀਨੋਂ ਬੱਧੇ ਮਾਇ ॥ ਚਉਥੀ ਕਾਨੋਂ ਮੈਲ ਲੈ ਮਾਨਸ ਰੂਪ ਬਨਾਇ ॥ ਮਾਨਸ ਰੂਪ ਦਾ ਮਸਲਾ ਸਭ ਪਿੱਛੇ ਕਹਿਆ ਸੁਣਾਇ ॥ ਅੱਗੋਂ ਸੁਣੀਐ ਪੀਰ ਜੀ ਜੋ ਆਖਿਆ ਪਾਕ ਖ਼ੁਦਾਇ ॥ ਬ੍ਰਹਮਾ ਬਿਸ਼ਨ ਮਹੇਸ਼ ਤ੍ਰੈ ਭਏ ਕੁਦਰਤਿ ਦੇ ਅਗਵਾਨ ॥ ਪਾਰਬਤੀ ਤੇ ਲੱਛਮੀ ਸਾਵਿੱਤ੍ਰੀ ਨਾਲ ਪਰਵਾਨ ॥ ਛਾਲੇ ਤੇ ਏਹ ਉਪਜੇ ਤ੍ਰੈ ਦਿੱਬ ਤੱਤ ਸਰੂਪ॥ਤਾਂਤੇ ਉਲਵੀ ਆਖੀਅਨ ਜੋ ਹੋਏ ਦੇਵ ਸਰੂਪ ॥ ਮਾਨਸ ਹੋਏ ਮੈਲ ਤੇ ਏਹ ਮਲ ਨਿਤ ਕਤਾਇ॥ਆਦਮ ਹੋਏ ਸਿਫ਼ਲੀ ਸੁਣਹੋ ਬਹਾਵਦ ਸ਼ਾਹਿ॥ਬ੍ਰਹਮਾ ਸਾਜੇ ਸੂਰਤਾਂ ਰੂਹ ਬਿਸ਼ਨ ਮਿਲਾਏ ਆਨਿ॥ਕਰੇ ਸੰਘਾਰਾ ਮਹਾਂਦੇਉ ਥੀ ਜਿਸ ਆਤਸ਼ ਕਹੇ ਜਹਾਨ ॥ ਚਉਥੀ ਕੁਦਰਤ ਰੱਬ ਦੀ ਸੰਗ ਮਿਲਿਆ ਨੂਰ ਖ਼ੁਦਾਇ ॥ ਚਾਰੋਂ ਖ਼ਾਲਕ ਖ਼ਲਕ ਦੇ ਰੱਬ ਕੁਦਰਤ ਕੀਏ ਬਣਾਇ ॥ ਬ੍ਰਹਮਾ ਸਾਜੇ ਸੰਸਾਰ ਨੋਂ ਲਾਇ ਬਿਸ਼ਨ ਬਹੇ ਦੀਵਾਨ ॥ਕਰੇ ਭੰਡਾਰਾ ਮਹਾਂਦੇਉ ਜੋ ਖਾਏ ਸਭ ਜਹਾਨ॥ਤਬ ਹੋਯਾ ਹੁਕਮ ਤ੍ਰਿਹਾਂਨੋਂ ਤੁਮ ਜਾਇ ਕਰੋ ਸਭ ਕਾਜ॥ਆਪੋ ਅਪਣੇ ਆਸਣੇਂ ਤ੍ਰੈ ਕਰਨੇ ਲੱਗੇ ਰਾਜ॥ ਬਾਕੀ ਤੁਖ਼ਮ ਜੋ ਆਦਮੀ ਫਿਰ ਤਿਸਦਾ ਸੁਣੋਂ ਬਿਆਨ ॥ ਜੋ ਸਾਜਿਆ ਕੁਦਰਤ ਆਪ ਤੇ ਜਨ ਮਾਨਸ ਨਾਨਕ ਨਾਮ ॥ ਫਿਰ ਆਗਿਆ ਕੀਨੀ ਸ਼ਕਤ ਨੇ ਸੁਣਰੇ ਮੇਰੇ ਮੀਤ ਪੂਤ॥ਤੂੰ ਸਭ ਤੇ ਉੱਤਮ ਸਾਜਿਆ ਜੋ ਲਿਖਿਆ ਚਉਰਾਸੀ ਸੂਤ ॥ ਮਾਯਾ ਐਸਾ ਵਰ ਦੀਆ ਮਾਨਸ ਚਰਨੀ ਲਾਇ॥ਆਪ ਗਏ ਅਲੋਪ ਹੋਇ ਜਲ ਕੇ ਵਿਖੇ ਸਮਾਇ॥ਅੱਵਲ ਹੋਯਾ ਆਦ ਪੁਰਖ ਦੁਤੀਏ ਮਾਯਾ ਕੀਨ ॥ਤ੍ਰਿਤੀਏ ਹੋਯਾ ਵਾਸਦੇਉ ਚਉਥੇ ਬ੍ਰਹਮਾ ਚੀਨ ॥ ਪੰਚਮ ਹੋਯਾ ਮਹਾਂਦੇਵ ਛਿੰਵਾ ਕੱਸਪ ਉਪਾਇ ॥ ਕੱਸਪੋਂ ਰਵ ਸਸਿ ਉਪਜਿਆ ਸ਼ਿਵ ਸ਼ਕਤ ਸਰੂਪ ਕਹਾਇ॥ਸੂਰਜ ਤੇ ਮਨ ਉਪਜਿਆ ਮਾਨਸ ਧਰਿਆ ਨਾਮ॥ਮਨ ਤੇ ਕੁਰਸੀ ਬਹੁ ਭਈ ਗਿਣੇ ਨ ਜਾਈਂ ਨਾਮ॥ ਸੂਰਜ ਕੁਲ ਤੇ ਰਘੁ ਭੈਆ ਰਘੁਬੰਸੀ ਭਇਆ ਰਾਮ॥ਰਾਮਚੰਦ ਕੇ ਦੁਇ ਸੁਤ ਲਵ ਕੁਸੂ ਤਿਹ ਨਾਮ॥ ਏਹ ਹਮਾਰੇ ਬੜੇ ਹੈਂ ਜੁਗਾਂ ਜੁਗਾਂ ਅਵਤਾਰ॥ਇਨ ਹੀ ਕੇ ਘਰ ਊਪਜੇ ਨਾਨਕ ਕਲ ਅਵਤਾਰ ॥ ਸਤਜੁਗ ਤ੍ਰੇਤਾ ਦੁਆਪਰੋਂ ਕਲਜੁਗ ਚਾਰ ਜ਼ਮਾਨ॥ ਚਾਰ ਜ਼ਮਾਨੇ ਸਭ ਕਹੇ ਬੇਦ ਕਤੇਬ ਬਖਾਨ ॥ ਸਤਜੁਗ ਕੀ ਗਿਣ ਆਰਜਾ ਸੁਣਹੋ ਪੀਰ ਸਲਾਰ ॥ ਸੱਤ੍ਹ ਲੱਖ ਅਠਾਸੀ ਸਹੰਸ੍ਰ ਸਤਜੁਗ ਕਾ ਸ਼ੁਮਾਰ ॥ਬਾਰਾਂ ਲੱਖ ਛਿਨਵੈ ਸਹੰਸ੍ਰ ਤ੍ਰੇਤਾ ਜੁਗ ਪ੍ਰਮਾਨ ॥ ਆਠ ਲਾਖ ਚਉਸਠ ਸਹੰਸ੍ਰ ਦੁਆਪਰਾ ਭਯਾ ਜ਼ਮਾਨ ॥ ਚਾਰ ਲੱਖ ਬਤ੍ਰੀ ਹਜ਼ਾਰ ਕਲਜੁਗ ਕੀ ਮੁਨਿਆਦ ॥ ਤ੍ਰਿਤਾਲੀ ਲੱਖ ਅੱਸੀ ਸਹੰਸ੍ਰ ਚਾਰੋਂ ਜੁਗ ਮਿਰਜਾਦ॥ਚਾਰ ਜੁਗ ਇਕ ਚਉਕੜੀ ਭਈ ਬਹਾਵਦੀ ਪੀਰ॥ ਜੁਗ ਬੀਤ ਬਹੱਤਰ ਚੌਕੜੀ ਇਕ ਹੋਵੈ ਇੰਦ੍ਰ ਤਗ਼ੀਰ॥ ਰੋਜ਼ ਸ਼ਬ ਕੇ ਅੰ[illegible] ਇੰਦ੍ਰ ਅਠਾਈ ਮਰ ਜਾਇ ॥ ਤਬ ਬ੍ਰਹਮੇ ਇਕ ਰਾਤ ਦਿਹ ਗਿਣਤੀ ਕਰ ਸੁਣਾਇੰ ॥ [illegible] ਬ੍ਰ[illegible] ਮਰੇ ਹਜ਼ਾਰ ਇਕ ਤਬ ਘੜੀ ਬਿਸ਼ਨ ਇਕ ਹੋਇ ॥ਜਬ ਬਿਸ਼ਨ ਬਾਰਹ ਲੱਖ [illegible] ਤਬ ਰੁ[illegible] ਅਰਧ ਪਲ ਜੋਇ॥ਜਬ

ਬਾਰਹ ਰੁੱਦ੍ ਬਿਤੀਤ ਹੋਇ ਇੱਕ ਨਿਮਖ ਮਹਾਂਦੇਉ ਧਾਰ॥ ਜਬ ਈਸ਼ਰ ਬੀਤੇ ਹਜ਼ਾਰ ਇਕ ਮਹਾਂ ਸ਼ਕਤ ਅਉਤਾਰ ॥ ਜਬ ਸ਼ਕਤ ਸਹੰਸ੍ ਇਕ ਮਰਹਿ ਤਬ ਹੋਵੈ ਕਲਪ ਪਰਮਾਣ ॥ ਇਕ ਪੱਤ੍ ਤੁਟੇ ਕਲਪ ਬਿਰਛ ਇਕ ਪਰਲੋ ਹੋਇ ਜਾਨ ॥ ਸਭ ਪੱਤ੍ ਗਿਰਹਿ ਕਲਪ ਬਿਰਖ ਦੇ ਤਬ ਮਹਾਂ ਕਲਪ ਕਹਾਇ ॥ ਕਿਤੀ ਹੋਈਆਂ ਕਿਆਮਤੀ ਕਛ ਅੰਤ ਨ ਸੋਝੀ ਪਾਇ ॥ ਮਾਰਕੰਡੇ ਕੀ ਆਰਜਾ ਚਉਦਹਿ ਮਹਾਂ ਕਲਪ ਕਹਾਇ ॥ ਜਬ ਮਾਰਕੰਡੇ ਨਿਰਵਰਤ ਹੋਇ ਤਬ ਲੋਮਸ ਰੋਮ ਗਿਰਾਇ ॥ ਸਭ ਰੋਮ ਸਿਰੂਸਾ ਗਿਰ ਪੜਹਿ ਹੰਸ ਇਕ ਨਿਮਖ ਬੀਤਾਇ ॥ ਜਬ ਹੋਇ ਬਿਨਾਸ ਬਡ ਹੰਸ ਦਾ ਬਡ ਲਾਭ ਰਿਖ ਪਲਕ ਕਹਾਇ॥ ਬਡ ਲਾਭ ਰਿਖ ਜਬ ਨਾਸ ਹੋਇ ਇਕ ਪਰਮ ਸੁੰਡ ਖਿਸਾਇ ॥ ਪਰ ਕਾਕਭਸੁੰਡ ਸਭ ਗਿੜਹ ਇਕ ਸ੍ਵਾਸੰਭ ਸੁੰਡ ਕਢਾਇ॥ ਭਸੁੰਡ ਭੋਗੇ ਸਭ ਆਰਜਾ ਤਬ ਕੂਰਮ ਇੱਕ ਦਿਨ ਜਾਇ॥ ਇਕ ਦਿਨ ਕਾ ਪਰਮਾਣਿ ਇਹ ਤਬ ਕੇਤੇ ਬਰਖ ਬੀਚਾਰ॥ ਸਉ ਬਰਸ ਕੂਰਮ ਦੀ ਆਰਜਾ ਅੰਤ ਮਰਸੀ ਸਭ ਸੰਸਾਰ ॥ ਖੰਡ ਬ੍ਰਹਮੰਡ ਨ ਰਹਿਸੀ ਤ੍ਰੈਲੋਇ ਨ ਰਹਸੀ ਕਾਇ ॥ ਕੁਤਬ ਗ਼ਉਸ ਤੇ ਆਦਿਲੇ ਸਭ ਹੋਸੀ ਅੰਤ ਫ਼ਨਾਹਿ॥ ਤਬ ਰਹਿਸੀ ਇਕ ਖ਼ੁਦਾਇ ਸਚ ਨਾਨਕ ਕੁਦਰਤ ਨਾਲ ॥ ਇਹ ਬੁਨੀਆਦ ਜਹਾਨ ਦੀ ਰਬ ਅਹਿਨਿਸ ਸਦਾ ਸਮਾਲ ॥ ੪੬ ॥ ਜੋੜ ॥ ੧੪੦ ॥

ਵਾਰ ਤਿਲੰਗੁ ਕੀ ਮਹਲਾ ੧ ॥ ਸ਼ਲੋਕਾਂ ਨਾਲ ॥ ਸ਼ਲੋਕ

ਅਗਮ ਅਗੋਚਰ ਅਲਖ ਹੈ ਰੂਪ ਨ ਲਖਿਆ ਜਾਇ ॥ ਜੋਤ ਕੇਹੀ ਦੀਦਾਰ ਦੀ ਆਖੇ ਕੋਇ ਅਲਾਇ॥੧॥ ਪਉੜੀ ॥ ਲਖ ਮਹਿਤਾਬ ਚਰਾਗ਼ ਹੋਇਆ ਫਿਰਤਾਬਿ ਮਸਾਲਾ ॥ ਕਈ ਕਰੋੜੀ ਰਖੀਅਨਿ ਰੋਸ਼ਨਾਈ ਸਾਲਾ ॥ ਰੱਬ ਨ ਕਿਨੀ ਦੇਖਿਆ ਕਿਵੇਹਾ ਕੁਦਰਤਿ ਕਮਾਲਾ ॥ ਨੂਰ ਮਹਲੋਂ ਨਜ਼ਰ ਪਾਇ ਚਾਨਣ ਦੀ ਝਾਲਾ ॥ ਹੋਇ ਰੋਸ਼ਨਾਈ ਸਭਸ ਦੀ ਜੋਤ ਲਾਲ ਗੁਲਾਲਾ ॥ ਰੱਬਾਣੇ ਦੀਦਾਰ ਦਾ ਦਿਸੈ ਉਜਿਆਲਾ ॥ ੧ ॥ ਸ਼ਲੋਕ ॥ ਥਾਨ ਥਨੰਤਰ ਰਵਿ ਰਹਿਆ ਸਚ ਖ਼ਾਲਕ ਸੁਬਹਾਨ ॥ ਦਰ ਘਰ ਸੱਚਾ ਸੱਚ ਨਾਉਂ ਸੱਚ ਮਹਿਲ ਅਸਥਾਨ ॥ ੧ ॥ ਪਉੜੀ ॥ ਸਚ ਸੂਰਤ ਰਹਿਮਾਨ ਪਾਕ ਸਚ ਸਿਰਜਨਹਾਰਾ ॥ ਸਚੋ ਸਚ ਵਰਤਦਾ ਕੁਦਰਤਿ ਪਾਸਾਰਾ ॥ ਸੱਚ ਮਹਿਲ ਕੋਟਿ ਕੁਦਰਤੀ ਚਉਗਿਰਦ ਉਸਾਰਾ ॥ ਦਰਵਾਜ਼ਾ ਦਿਸੇ ਕੁਦਰਤੀ ਰੁਸ਼ਨਾਈ ਬਾਰਾ॥ ਕੁਦਰਤਿ ਦੇ ਕੁੰਡੇ ਕੁਲਫ਼ ਹੁਕਮੀ ਵਿਕਾਰਾ ॥ ਹੁਕਮੇ ਹੀ ਦਰਵਾਨ ਹੈ ਅਬਰਬਣ ਭਾਰਾ ॥ ੨ ॥ ਸ਼ਲੋਕ ॥ ਦਰਵਾਜ਼ਾ ਹੈ ਕੁਦਰਤੀ ਕੁਦਰਤਿ ਸਭ ਹੈਰਾਨ॥ ਧਰਗ ਨਗਾਰੇ ਕੁਦਰਤੀ ਵੱਜਨ ਦਰ ਸੁਬਹਾਨ ॥ ੧ ॥ ਪਉੜੀ ॥ ਕੁਦਰਤ ਵੱਜਨ ਨਉਬਤੀ ਸੂਲ ਘੁਰੇ ਨਗਾਰੇ ॥ ਇਸਰਾਫ਼ੀਲ ਫ਼ਰੇਸ਼ਤਾ ਨਫੇਰ ਵਾਵਣਹਾਰੇ ॥ ਸੁਰਨਾਈ ਓਅੰਕਾਰ ਹੋਇ ਜੋੜਨ ਸੂਲਦਾਰਾ ॥ ਕਰਨਾਈ ਨਾਫ਼ੀਲਦਾਰ ਘੱਤਨ ਝੁੰਝਕਾਰਾ ॥ ਲਖ ਵਾਜੇ ਲੱਖ ਨਉਬਤੀ ਕਛ ਅੰਤ ਨ ਪਾਰਾ ॥ ਵੱਜਨ ਵਾਜੇ ਗ਼ੈਬ ਦੇ ਖ਼ਾਲਕ ਦਰਬਾਰਾ ॥ ੩ ॥ ਸ਼ਲੋਕ ॥ ਦਰਿ ਕੀਜਾਣ ਬਿਜਾਦਿਆ ਤਰਫ ਸੱਜੀ ਅਬਦਾਲ॥ ਵਸਨਿ ਨਾਂਗੇ ਰਿਹਲਤਨ ਰੰਗ ਰਬਾਣੇ

ਲਾਲ ॥ ॥ ੧ ॥ ਪਉੜੀ ॥ ਵਾਸੀ ਸੱਚੇ ਸ਼ਹਿਰ ਦੇ ਗ਼ਉਸ ਕੁਤਬ ਖ਼ੁਦਾਈ ॥ ਜ਼ੁਹਦੀ ਕਾਮਿਲ ਮਿਹਨਤੀ ਠਉੜ ਤਿਨਹੀ ਪਾਈ ॥ ਇਕ ਬਜ਼ੁਰਗ ਪੀਰ ਫ਼ਕੀਰ ਹੈਨ ਜਿਨਾਂ ਭਲੀ ਕਮਾਈ ॥ ਇਕ ਮਿਹਰਬਾਨ ਦਿਲ ਅਉਲੀਏ ਮਨ ਮਿਹਰ ਵਸਾਈ ॥ ਉਨਾਂ ਦੂਜਾ ਭਾਉ ਚੁਕਾਇਆ ਲਿਵ ਏਕਾ ਲਾਈ ॥ ਵਸਨਿ ਬੇਗਮ ਸ਼ਹਿਰ ਵਿਚ ਚਿੰਤਾ ਨਹੀਂ ਕਾਈ ॥ ੪ ॥ ਸ਼ਲੋਕ ॥ ਅੰਦਰਸ ਪਾਕ ਸ਼ਹਿਰ ਦੇ ਜਿਨਸਿ ਕੇਹੀ ਦਰਬਾਰ ॥ ਰਾਹ ਗ਼ਰੀਬੀ ਬੰਦਗੀ ਪਹੁਚੇ ਪਹੁਚਣਹਾਰ ॥ ੧ ॥ ਪਉੜੀ ॥ ਕੋਟਿ ਜ਼ੇਬਾਇਸ਼ ਕੁਦਰਤੀ ਅਤਿ ਬੁਰਜ ਅਪਾਰੇ ॥ ਦਰ ਦੀਵਾਨ ਵਿਚ ਚਲਣਾ ਆਪ ਆਪ ਨਿਵਾਰੇ ॥ ਅਗੇ ਖੜੇ ਪੰਜ ਫ਼ਰੇਸ਼ਤੇ ਲੈ ਓਟ ਨਿਕਾਰੈ ॥ ਧਰਤੀ ਸਬਜ਼ ਰੰਗ ਨੂਰ ਮਹਲ ਅਪਾਰੈ ॥ ਕੁਦਰਤਿ ਮਹਲ ਬੁਲੰਦ ਹੈ ਦਸਵੇਂ ਗੈਣਾਰੈ ॥ ਸਿਤਾਰਾ ਤਰਫ਼ ਸ਼ਮਾਲ ਦੇ ਸਉਹਾਂ ਦਰਬਾਰੈ ॥ ੫ ॥ ਸ਼ਲੋਕ ॥ ਓਥੇ ਸਬਜ਼ ਕਿਨਾਇਤ ਹੈ ਕੁਦਰਤਿ ਸਭਿ ਦਿਖਲਾਇ ॥ ਫ਼ਰਸ਼ ਅਨੇਕਾਂ ਰੰਗ ਦੇਭਾਂਤੋ ਭਾਂਤ ਬਿਛਾਇ ॥ ੧ ॥ ਪਉੜੀ ॥ ਰੰਗ ਅਜਾਇਬ ਕੁਦਰਤੀ ਸਚ ਮਹਿਲ ਅਪਾਰਾ ॥ ਗਿਰਦ ਰਉਸ ਕੁਮਾਦਿ ਗਾਹਿ ਛੱਡੇ ਬਿਸਬਾਰਾ ॥ ਖ਼ਾਨਗਾਹਿ ਤੇ ਖ਼ਿਲਵਤਾਂ ਜਾਈ ਬਿਸੀਆਰਾ ॥ ਤਰਹਾ ਸੱਭੇ ਕੁਦਰਤੀ ਕਈ ਲੱਖ ਹਜ਼ਾਰਾ ॥ ਆਪ ਸੰਬਾਹੇ ਪੀਲ ਸੋ ਜਿ ਆਪ ਉਜਿਆਰਾ ॥ ਅੰਤ ਨ ਜਾਪੇ ਮਹਲ ਦਾ ਕਿਛੁ ਨਾਹਿ ਸ਼ੁਮਾਰਾ ॥ ੬ ॥ ਸ਼ਲੋਕ ॥ ਪੇਸ਼ ਮਹਲ ਤੂ ਬਾਦ ਰਖ ਤੂ ਸੋਹੇ ਰੰਗ ਰਹੇ ॥ ਦੇਇ ਮੂਹੇ ਦਾ ਮੰਗਿਆ ਵਾਸਲ ਗਰਜ਼ ਕਰੇ ॥ ੧ ॥ ਪਉੜੀ ॥ ਐਨ ਮਹਲ ਸੁਲਤਾਨ ਹੈ ਪਰਵਰਦਿਗਾਰਾ ॥ ਕੁਦਰਤ ਦਾ ਸਿਰ ਛੱਤ੍ਰ ਹੈ ਮਾਲਕ ਕਰਤਾਰਾ ॥ ਚਵਰ ਢੁਲੇ ਸਿਰਕੁਦਰਤੀ ਰਹੀਮ ਸਤਾਰਾ ॥ ਅੰਦਰ ਸਾਜ ਸੁ ਕੁਦਰਤੀ ਕੁਦਰਤ ਸ਼ੁਮਾਰਾ ॥ ਕੁਦਰਤ ਕੀ ਸਿਹਜਾ ਪਲੰਘ ਕੁਦਰਤ ਚਉਬਾਰਾ ॥ ਬਿਸਤ ਨਿਹਾਲੀ ਕੁਦਰਤੀ ਆਪ ਬੈਸਣਹਾਰਾ ॥ ਬਾਣਾ ਕੁਦਰਤ ਨੀਲ ਰੰਗ ਪਹਿਰਾਵਾ ਭਾਰਾ ॥ ਖਾਣਾ ਪੀਣਾ ਕੁਦਰਤੀ ਸਚ ਸਹਿਜ ਅਹਾਰਾ ॥ ਕੱਪੜ ਪਹਿਦੇ ਕੁਦਰਤੀ ਸੱਚੀ ਸਰਕਾਰਾ ॥ ਨੂਰ ਮੁਸ਼ਕ ਸਭ ਕੁਦਰਤੀ ਕੁਦਰਤ ਹੁਬਕਾਰਾ ॥ ਸੇਈ ਮਹਲਿ ਬੁਲਾਈਅਨ ਖ਼ੂਬ ਖ਼ਿਦਮਤਗਾਰਾ ॥ ਜਿਨਾਂ ਰਾਸ ਈਮਾਨ ਹੈ ਦਿਲ ਸੱਚਕਰਾਰਾ ॥ ਐਨ ਮਹਲ ਦੇ ਮਹਿਰਮੀਨੇਕ ਬਜ਼ੁਰਗਵਾਰਾ ॥ ਨੇਕ ਜ਼ਨਾਂ ਕੁਦਰਤ ਹਰਮ ਅਤਿ ਰੂਪ ਅਪਾਰਾ ॥ ਜਉ ਕਿਆ ਸਾਇਸ ਰੰਗ ਮੂਚ ਪ੍ਰੇ ਖੇਲਨਹਾਰਾ ॥ ਕੁਦਰਤ ਬੇਟੇ ਚਿਹਲਤਨ ਫ਼ਰਜ਼ੰਦ ਪਿਆਰਾ ॥ ੭ ॥ ਸਲੋਕ ਸੂਰਤ ਮਾਨ ਸਰੋਦ ਸਭ ਗਾਵਹਿ ਰੱਬ ਹਜ਼ੂਰ ॥ ਰੂਪ ਅਜਾਇਬ ਕੁਦਰਤੀ ਰੰਗ ਪਲਟੇ ਨੂਰ ॥ ੧ ॥ ਪਉੜੀ ॥ ਪਹਿਲੇ ਮੁਜਰੇ ਗਾਂਵਦਾ ਭੈਰੋ ਪਰੀਆਂ ॥ ਅਤਿਭੂਤ ਪਰੀ ਤਿਲੰਗ ਹੈ ਟੋਡੀ ਜੈਤਸਿਰੀਆਂ ॥ ਭੂਪਾਲੀ ਭੀਮ ਪਲਾਸਰੀ ਮਿਠੀ ਧਨਾਸਰੀਆ ॥ ਦੁਤੀਐ ਗਾਵੈ ਮਾਲਕਉਸ ਬਹਿ ਅਪਨੀ ਬਰੀਆ ॥ ਮਾਲਕਉਸ ਕੀਰਾਗਨੀ ਆਸਾ ਗੁਜਰੀਆ ॥ ਦੇਵਗੰਧਾਰ ਆਸਾਵਰੀ ਮਲਵਾ ਰਾਮਕਰੀਆ ॥ ੮ ॥ ਸ਼ਲੋਕ ॥ ਮੇਘ ਮਲਾਇਰ ਗਾਂਵਦੇ ਖਟ ਪਰੀਆਂ ਲੈ ਪਾਸ ॥ ਵਡਹੰਸੀ ਪਰੀ ਬਿਹਾਗੜਾ ਸੋਰਠ ਸਾਰੰਗ

ਸਾਥ ॥ ਮਿਲ ਗਾਵਹਿ ਦੁਇ ਰਾਗਨੀ ਮਾਝ ਕਾਨੜਾ ਰਾਸ ॥ ਮੇਘਰਾਗ ਕੀ ਰਾਗਨੀ ਰੱਬ ਅਗੇ ਕਰ ਅਰਦਾਸ ॥ ੧ ॥ ਪਉੜੀ ॥ ਦੀਪਕ ਰਾਗ ਮਹਾਂਬਲੀ ਪਰੇਮ ਮਾਤਾ ਗਾਵੈ ॥ ਮਾਲੀ ਗਉਰਾ ਕੀ ਝੜੀ ਗਵਰੀ ਸੁਰ ਲਾਵੈ॥ਦੇਵਕਲੀ ਕਲਿਆਣ ਸੰਗ ਨਟਿਆਨ ਮਿਲਾਵੈ ॥ ਸਿਰੀਰਾਗ ਕੀ ਰਾਗਨੀ ਗਉੜ ਸੂਹੀ ਸੁਹਾਵੈ॥ਮੰਦਰੀ ਗੋਂਡ ਬਿਲਾਵਲੀ ਕੁਲਵਲ ਭੋਗਾਵੈ॥ ਸਿਰੀਰਾਗ ਪਰੀਆਂ ਸਣੇ ਵਾਰੀ ਪਹੁਚਾਵੈ ॥ ੯ ॥ ਸ਼ਲੋਕ ॥ ਰਾਗ ਹਿੰਡੋਲ ਅਨੂਪ ਹੈ ਸੰਗ ਪਰੀ ਬਿਭਾਸ ਬਸੰਤ ॥ ਕਿਦਾਰਾ ਮਾਰੂ ਸਿੰਧਵੀ ਤੁਖਾਰੀ ਮਨ ਤੋਖੰਤ ॥ ੧ ॥ ਪਉੜੀ ॥ ਰਾਗ ਰੰਗ ਪਰੀਆਂ ਸਦਾ ਸੱਚੇ ਦਰ ਗਾਵੈ॥ਵਜਨ ਵਜੰਤ੍ਰ ਅਸੰਖ ਤਾਲ ਕਛੁ ਅੰਤ ਨ ਪਾਵੈ ॥ ਵਾਜੇ ਬਹੁਤ ਬਿਅੰਤ ਹੈਂ ਮਿਤ ਕਥੀ ਨ ਜਾਵੈ ॥ ਵਾਵਣਹਾਰੇ ਕੇਤੜੇ ਬਿਅੰਤ ਉਪਾਵੈ ॥ ਵੱਜਨ ਵਾਜੇ ਕੁਦਰਤੀ ਦਰਬਾਰ ਖ਼ੁਦਾਵੈ॥ਨੂਰਵਕਤ ਨਾਲ ਸੁਬਹਿ ਦੇ ਸਭ ਸਿਫ਼ਤ ਅਲਾਵੈ ॥ ੧੦ ॥ ਸ਼ਲੋਕ ॥ ਸਿਫ਼ਤ ਖ਼ਜ਼ਾਨਾ ਰੱਬਦਾ ਸਿਫ਼ਤੀ ਭਰੇ ਭੰਡਾਰ ॥ ਸਿਫ਼ਤੀ ਬਜ਼ੁਰਗਵਾਰ ਰੱਬਾਨੀ ਸਰਕਾਰ ॥ ੧ ॥ ਪਉੜੀ ॥ ਸ਼ੇਖ਼ ਸਮਾਇਕ ਅਉਲੀਏ ਗ਼ਉਸ ਕੁਤਬ ਸਬਾਏ ॥ ਪੀਰ ਫ਼ਕੀਰ ਜ਼ਹੀਰ ਸਭ ਤੇਰੀ ਸਿਫ਼ਤ ਸਮਾਏ ॥ ਕਾਜ਼ੀ ਮੁੱਲਾਂ ਸਿਫ਼ਤ ਕਰ ਕਹਿ ਬਾਂਗ ਸੁਣਾਏ ॥ ਰੋਜ਼ ਮਸ਼ੱਕਤ ਸਿਫ਼ਤ ਲੈ ਨਿਤ ਰਹਿਨ ਅਘਾਏ ॥ ਨੂਰੀ ਪੰਜ ਫ਼ਰੇਸ਼ਤੇ ਸਿਫ਼ਤੀ ਦਰ ਅਏ॥ ਰਾਗ ਰਤਨ ਪਰੀਆਂ ਸਰੋਦ ਸਭ ਸੁਬਹਿ ਸੁਣਾਏ ॥ ੧੧ ॥ ਸ਼ਲੋਕ ॥ ਐਨ ਮਹਿਲੋਂ ਮਹਿਲ ਹੋਇ ਬੈਠਾ ਤਖ਼ਤ ਖ਼ੁਦਾਇ ॥ ਸਾਜ਼ਸ਼ ਕਰਦਾ ਦੁਨੀ ਦੀ ਦੇਖੇ ਬਣਤ ਬਣਾਇ ॥ ੧ ॥ ਪਉੜੀ ॥ ਤ੍ਰਈਲੋਕ ਚਉਦਹਿ ਭਵਨ ਦੀਪ ਸਪਤ ਰਚਾਏ ॥ ਚਾਰ ਚੱਕ ਅਤੇ ਨਉਖੰਡ ਕਰ ਚਲਿਤ ਦਿਖਾਏ ॥ ਆਦਮ ਹੱਵਾ ਪੈਦੇ ਕੀਆ ਸਭ ਜੁਗਤ ਉਪਾਏ ॥ ਖਾਣੀ ਬਾਣੀ ਚਾਰ ਜੁਗ ਬੰਧੇਜ ਬਣਾਏ ॥ ਲਖ ਚਉਰਾਸੀ ਮੇਦਨੀ ਸਭ ਜੀਅ ਉਪਾਏ ॥ ਸਾਜੇ ਹਿੰਦੂ ਮੁਸਲਮਾਨ ਦੁਇ ਰਾਹ ਚਲਾਏ॥ਚਾਰ ਕਤੇਬਾਂ ਚਾਰ ਬੇਦ ਜਗ ਮਹਿ ਪਰਗਟਾਏ ॥ ਅਰਸ਼ਹੁ ਸੱਭੇ ਉਤਰੇ ਨਾਲ ਹੁਕਮ ਖ਼ੁਦਾਏ ॥ ੧੨ ॥ ਸ਼ਲੋਕ ॥ ਹਿੰਦੂ ਜਪਤੇ ਰਾਮ ਰਾਮ ਮੁਸਲਮਾਨ ਖ਼ੁਦਾਇ ॥ ਇੱਕੋ ਰਾਮ ਰਹੀਮ ਹੈ ਮਨ ਮਹਿ ਦੇਖਹੁ ਲਾਇ ॥ ੧ ॥ ਪਉੜੀ ॥ ਦਾਤਾ ਵੱਡਾ ਮਿਹਰਬਾਨ ਸਚ ਅਲਖ ਅਪਾਰਾ ॥ ਆਲਮ ਸਭ ਸਿਆਣਦੀ ਆਪ ਲਹਿੰਦਾ ਸਾਰਾ ॥ ਪੈਨ੍ਹਣ ਰੋਜ਼ੀ ਰਿਜ਼ਕ ਦਾ ਰਬ ਦੇਵਣਹਾਰਾ ॥ ਚਮਚਾ ਮਿਹਨਤ ਧਰਤ ਦੇਗ ਪੱਕੇ ਆਹਾਰਾ ॥ ਛਿਈਂ ਮਹੀਨੇ ਕੀ ਰਾਸ ਹੋਇ ਦਮ ਮੁਖਤ ਕਰਾਰਾ ॥ ਲਖ ਚਉਰਾਸੀ ਮੇਦਨੀ ਪਹੁਚਾਵਣਹਾਰਾ ॥ ਭਾਗ ਵਡਾ ਹੈ ਮੁਦਫ਼ੀਆ ਹੁਕਮੀ ਬਰਦਾਰਾ ॥ ਜਿਵ ਜਿਵ ਰੱਬ ਰਜ਼ਾਇ ਹੈ ਵੱਡੇ ਭੰਡਾਰਾ ॥ ੧੩ ॥ ਸ਼ਲੋਕ ॥ ਚਾਲ ਭਲੀ ਪਤਿਸ਼ਾਹ ਕੀ ਚੱਲੇ ਹੱਕ ਵੀਚਾਰ॥ਪੈਜ਼ਾਰ ਪਾਂਇ ਹੱਕਰਾਸਤੀ ਹੱਕੋ ਹੱਕਦਰਬਾਰ ॥ ੧ ॥ ਪਉੜੀ ॥ ਚੜ੍ਹਿਆ ਸੱਚਾ ਪਾਤਸ਼ਾਹ ਜਿਸ ਸੱਚਾ ਸਾਇਆ ॥ ਪਹਿਰੇ ਬੁਰਕਾ ਸੁਫ਼ੈਦ ਰੰਗ ਸਚ ਜ਼ੀਨ ਬਣਾਇਆ ॥ ਜ਼ੰਬੂਰੀ ਦੀਵਾਰ ਮੁਹਿ ਹਰਿ ਰੰਗ ਚੜ੍ਹਾਇਆ ॥ ਸਿਲਹਿਖ਼ਾਨਾ ਹਥੀਆਰ ਸਭ ਕਿਵੇਹੇ ਲਾਇਆ ॥ ਧੀਰਜ ਖੰਨਾ ਰੱਬ ਦਾ ਲੈ ਲੱਕ ਵਧਾਇਆ ॥ ੧੪ ॥

ਸ਼ਲੋਕ ॥ ਦੁਖ ਜਮਧਰ ਕਰ ਕਰੋਧ ਰੰਗ ਸਫਨ ਸਫ਼ਾ ਪਉਣ ਸਾਂਗ॥ ਗੁਰਜ ਖ਼ੁਦਾਈ ਗਰਤ ਗੋਰ ਕੜਕੇ ਬਿਜਲੀ ਵਾਂਗ॥ ੧॥ ਪਉੜੀ ॥ ਲਕਰ ਕਟਕਾ ਗਲ ਬਲੇ ਤਾਜ ਮਲ ਭਾਰਾ॥ ਭਗਤ ਫ਼ਕੀਰ ਦੀਵਾਨ ਹੈਨ ਪੇਸ਼ ਪਰਵਰਦਿਗਾਰਾ॥ ਸਿਕਦਾਰ ਅਤੇ ਕਰੋੜੀਏ ਪੀਰ ਬਜ਼ੁਰਗਵਾਰਾ॥ ਨਵੀਸੰਦੇ ਫ਼ਰੇਸ਼ਤੇ ਖ਼ਾਸ਼ੋਂ ਫ਼ੋਤੇਦਾਰਾ॥ ਅਹਿਦੀਆ ਅਜ਼ਰਾਈਲ ਹੈ ਬੰਨਿਆਨਿ ਨਿਹਾਰਾ॥ ਬੇਮਹਿਰਮ ਵਾਸੀਆ ਤੋੜ ਕਰਨ ਖ਼ੁਆਰਾ॥ ੧੫॥ ਸ਼ਲੋਕ ॥ ਸਭਨੀ ਖੰਡੀ ਵਰਤਦਾ ਵਾਹਦ ਆਪ ਅਲਾਹਿ॥ ਤਮਾ ਨ ਰੱਖੇ ਕਿਸੇ ਦਾ ਸੱਚਾ ਬੇਪਰਵਾਹਿ॥ ੧॥ ਪਉੜੀ ॥ ਸਿਰ ਸ਼ਾਹਾਂ ਪਤਿਸ਼ਾਹ ਹੈ ਦੋਹੀ ਸਭ ਲੋਈ॥ ਰੱਯਤ ਸਭ ਪਾਤਿਸ਼ਾਹ ਦੀ ਜੋ ਕਰੇ ਸੋ ਹੋਈ॥ ਖ਼ਬਰਵੰਦ ਖ਼ੁਦ ਖ਼ਾਲਸਾ ਏਕੋ ਮਨ ਸੋਈ॥ ਅਮਰ ਮੰਨੇ ਪਾਤਿਸ਼ਾਹ ਦਾ ਤਿਸ ਬਿਘਨਨਕੋਈ॥ ਆਪੇਸਭ ਕਿਛੁ ਜਾਨਦਾ ਜੀਆ ਜਾਣੋਈ॥ ਜਿਨੀ ਅਮਰ ਨ ਮੰਨਿਆ ਦਰ ਲਹਿਨ ਨ ਢੋਈ॥ ੧੬॥ ਸ਼ਲੋਕ ॥ ਸਿਕਦਾਰਾ ਕਰੋੜੀਆ ਸ਼ਾਹ ਕਹੇ ਸਮਝਾਇ॥ ਲਾਹਾ ਦੁਨੀਆਂ ਬੰਦਗੀ ਅਮਲ ਕਰਹੁ ਜਗ ਜਾਇ॥ ੧॥ ਪਉੜੀ ॥ ਆਏ ਦੁਨੀਕਰੋੜੀਏ ਪੀਰ ਬਜ਼ੁਰਗਵਾਰਾ॥ ਉਨਾਂ ਨਿਸ਼ਾਨ ਵਿਖਾਲਿਆ ਅੰਦਰ ਸੰਸਾਰਾ॥ ਇਕਨਾ ਲਿਖਿਆ ਮੰਨਿਆ ਇਕ ਭੁਲੇ ਗਾਵਾਰਾ॥ ਮੰਨਣ ਵਾਲੇ ਜਿਨ ਗਏਜਾਨ ਔਸਰਭਾਰਾ॥ ਹੁਕਮ ਨਮੰਨਨ ਬੇਮਿਹਰ ਵਡੇ ਧ੍ਰੋਹ ਅਹਾਰਾ॥ ਸੇ ਦੋਜ਼ਕ ਪਉਸਨ ਲਾਲ ਜੀ ਨਿੰਦਕਕੂੜਿਆਰਾ॥ ੧੭॥ ਸ਼ਲੋਕ ॥ ਜਿਨਾਂ ਬਾਕੀ ਦੇਵਣੀ ਨੀਂਦਰ ਤਿਨਾਂ ਕਿਤੂੰ ਪਾਇ ॥ ਓਨਾਂ ਉਪਰ ਅਹਿਦੀਆ ਅਜ਼ਰਾਈਲ ਲੈਗ ਹਿਸਾਬ ਚੁਕਾਇ॥ ੧ ॥ ਪਉੜੀ॥ ਅਹਿਦੀ ਅਜ਼ਰਾਈਲ ਨੂੰ ਸਾਹਿਬ ਕਿਆ ਫ਼ਰਮਾਇ॥ਲੈਆਵਹੁ ਬੰਨਿ ਮਵਾਸਿਆ ਦੇ ਦੇਬਹੁਤ ਸਜ਼ਾਇ॥ਅਜ਼ਰਾਈਲ ਕੀਆ ਸਲਾਮ ਜਿਵ ਹੁਕਮ ਰਜ਼ਾਇ॥ ਸਿਲਹਿਖ਼ਾਨਾ ਹਥੀਆਰ ਸਭ ਰਬ ਪੇਸ਼ ਮੰਗਾਇ॥ ਗੁਰਜ਼ ਦਿੱਤੀਆਸੁ ਅਜ਼ਰਾਈਲ ਨੂੰ ਹਥਿਆਰ ਖ਼ੁਦਾਇ॥ ਦੁਖ ਕਟਾਰੀ ਗ਼ਜ਼ਬ ਦੀ ਤੀਰ ਲੈ ਲੱਕ ਬੰਧਾਇ॥੧੮॥ ਸ਼ਲੋਕ ॥ ਜਮ ਆਯਾ ਦੁਨੀਆਂ ਉਪਰੇ ਭੇਜਿਆ ਆਪ ਖ਼ੁਦਾਇ ॥ ਜਿਵ ਜਿਵ ਹੁਕਮ ਖ਼ਸਮ ਦਾ ਤਿਉਂ ਤਿਉਂ ਦੇਇ ਸਜ਼ਾਇ॥ ੧॥ ਪਉੜੀ ॥ ਅਜ਼ਰਾਈਲ ਫ਼ਰੇਸ਼ਤਾ ਹੋ ਅਹਿਦੀ ਆਇਆ ॥ ਬੇਈਮਾਨ ਫ਼ਿਰੂਨ ਸਭ ਲੈ ਕੈਦ ਕਰਾਇਆ॥ ਵਿਸਵਾਸ ਘਾਤੀ ਤੇ ਦਗ਼ੇਬਾਜ਼ ਜਿਨਾਂ ਪਾਪ ਕਮਾਇਆ॥ ਗੁਰਜ਼ ਤਿਨਾਂ ਸਿਰ ਮਾਰਦਾ ਗਰਤ ਘੋਰ ਲਵਾਇਆ॥ ਬਦਅਮਲੀ ਬਦਮਾਮਲੀ ਪਰ ਦਰਬ ਭੁਲਾਇਆ ॥ ਦੁਖ ਕਟਾਰੀ ਲਾਇਦਾ ਰੋਗੀ ਬਿਲਲਾਇਆ॥ ਤੀਰ ਚਲਾਏ ਗ਼ਜ਼ਬ ਦੇ ਸਿਰ ਠੰਗਾਂ ਆਇਆ ॥ ਉਨਾਂ ਦੁਖ ਭੁਖ ਕਦੇ ਨ ਉਤਰੈ ਜੂਨੀ ਭਰਮਾਇਆ॥ ੧੯ ॥ ਸ਼ਲੋਕ ॥ ਵਿੱਚ ਆਏ ਦੁਨੀ ਪੈਕੰਬਰਾਂ ਲੱਖ ਹਜ਼ਾਰ ਸਏ॥ ਜਿਉਂ ਜਿਉਂ ਕਰਦੇ ਬੰਦਗੀ ਤਿਉਂ ਤਿਉਂ ਮੇਲ ਲਏ॥ ੧ ॥ ਪਉੜੀ ਗ਼ਉਸ ਕੁਤਬ ਅਉਲੀਏ ਸਲਾਰ ਦੁਨੀਆਂ ਵਿਚ ਆਏ॥ ਪੈਕੰਬਰ ਇਕ ਲੱਖ ਅੱਸੀ ਹਜ਼ਾਰ ਰਬ ਆਪ ਉਪਾਏ॥ ਬਹੁਤ ਜਮਾਤੀਂ ਜੋੜੀਆਂ ਬਹੁ ਪੰਥ ਚਲਾਏ॥ ਸੇਵਨ ਸੱਭੇ ਰੱਬ ਵਲੀ ਨੂੰ

ਅੱਲਹ ਸਬਾਇ ॥ ਵਾਰੀ ਆਪੋ ਆਪਣੀ ਵਾਜੇ ਗਏ ਵਜਾਇ ॥ ੨੦ ॥ ਸ਼ਲੋਕ ॥ ਰੋਜ਼ ਕਿਆਮਤ ਤੇਹੜੇ ਤਖ਼ਤ ਬਹੇਗੁ ਅਲਹੱਕ ॥ ਹੱਕੋਂ ਹੀ ਘਰ ਰੱਬ ਦੇ ਕਰਗ ਨਹੀਂ ਅਨਹੱਕ॥ ੧॥ ਪਉੜੀ ॥ ਆਖ਼ਰ ਵਕਤ ਜਹਾਨ ਨੂੰ ਰੱਬ ਲੇਗ ਉਠਾਇ॥ ਕਰਗ ਤਪਾਵਸ ਹੱਕ ਦਾ ਹਜ਼ੂਰ ਬੁਲਾਇ ॥ ਦੇਖਗੁ ਦਫ਼ਤਰ ਖੋਲ੍ਹਕੇ ਜਿਉਂ ਅਮਲ ਕਮਾਇ ॥ਜਿਨਾਂ ਮੁਰਸ਼ਦ ਸੰਗ ਈਮਾਨ ਰਾਸ ਜੂਨੀ ਨਹੀਂ ਆਇ॥ਭਿਸ਼ਤ ਤਿਨਾਂ ਦੇ ਭਾਇ ਹੈ ਦਰਗਹ ਪੈਨਾਇ॥ਜਿਨਾ ਅਮਰ ਨ ਮੰਨਿਆ ਖ਼ਸਮ ਦਾ ਸੇ ਦੋਜ਼ਕ ਪਾਇ॥ਉਹ ਬਿਲਲਾਵਨ ਮਹਾ ਦੁਖੀ ਬਹੁ ਲਹਿਨ ਸਜ਼ਾਇ ॥ਵਾਲੀ ਕੋਇ ਨਾ ਤਿਨਾਂ ਦਾ ਜੋ ਲੈ ਛੁਡਾਇ ॥ ੨੧ ॥ ਸਲੋਕ ॥ਆਪੇ ਕੁਦਰਤ ਸਾਜ ਕੇ ਦੇਖੇ ਥਾਪਿ ਉਥਾਪ ॥ ਹੱਥ ਨਹੀਂ ਕਿਛ ਕਿਸੇ ਦੇ ਜੋ ਕਿਛੁ ਕਰੇ ਸੁ ਆਪ ॥ ੧ ॥ ਆਪ ਉਪਾਇ ਖਪਾਇਦਾ ਸਗਲ ਪਾਸਾਰਾ ॥ ਵਸਥੀ ਕਿਨ ਉਠਾਇਦਾ ਵੱਸੈ ਮੁਲਕ ਭੰਡਾਰ॥ਬ੍ਰਹਮੇ ਦੇ ਸਉ ਬਰਸ ਤੀਕ ਥੰਮ ਰੱਖੋ ਬਾਰਾ ॥ ਹੁਕਮ ਹੋਆ ਮੇਕਾਈਲ ਨੋਂ ਝੜ ਲਾਈ ਭਾਰਾ ॥ ਬਰਖਾ ਹੋਈ ਸਉ ਬਰਖ ਜਿਉਂ ਮੋਹਲੇ ਧਾਰਾ ॥ ਸਉ ਬਰਸੇ ਵਗੇ ਪਉਣ ਫਿਰ ਜਲ ਸੋਖਣਹਾਰ॥ ਇਸਰਾਫ਼ੀਲ ਫ਼ਰੇਸ਼ਤਾ ਫੇਰ ਵਾਇ ਪੁਕਾਰਾ ॥ ਉਡਨ ਧਰਤ ਆਕਾਸ਼ ਸਭ ਹੋਇ ਝੱਖੜ ਛਾਰਾ ॥੨੨॥ ਸਲੋਕ ॥ ਆਦਿ ਅੰਤ ਮਧ ਏਕ ਹੀ ਸਚ ਖ਼ਾਲਕ ਸੁਬਹਾਨ ॥ ਆਪੇ ਰਚਨ ਰਚਾਇਕੇ ਫਿਰ ਫ਼ਾਨੀ ਕਰੇ ਜਹਾਨ ॥ ੧॥ ਪਉੜੀ ॥ਪਵਣ ਪਾਣੀ ਸਭ ਥੋਕ ਹੈਂ ਹੋਇ ਬੈਠਾ ਨਿਆਰਾ ॥ ਵਰਨਾ ਚਿਹਨਾ ਬਾਹਰਾ ਆਪੇ ਨਿਰੰਕਾਰਾ ॥ ਸਭ ਕਿਛੁ ਸਾਜ ਨਿਵਾਰਿਓਸ ਜੇਤਾ ਪਾਸਾਰਾ ॥ ਅਬਿਨਾਸ਼ੀ ਅਬਿਗਤ ਅਡੋਲ ਕਿਛੁ ਪਵੈ ਨ ਪਾਰਾ॥ ਬੈਠਾ ਤਾੜੀ ਲਾਇਕੇ ਵਿੱਚ ਧੁੰਦੂਕਾਰਾ॥ ੨੩ ॥ ਸ਼ਲੋਕ ॥ਜੁਗ ਛੱਤ੍ਰੀ ਮਹਿ ਧਿਆਨ ਲਾਇ ਕੀਤਸ ਧੁੰਦੂਕਾਰ॥ ਮਸਲਤ ਬੱਧੀਅਸ ਜੀਅ ਨਾਲ ਕੀਚੈ ਫਿਰੈ ਸੰਸਾਰ ॥ ੧॥ ਪਉੜੀ ਭਾਣੇ ਕੀਆ ਫਿਰ ਜਹਾਨ ਸਬ ਬਣਤ ਬਣਾਏ॥ ਨੂਰਹੁ ਪੰਜ ਫ਼ਰੇਸ਼ਤੇ ਰਬ ਆਪ ਉਪਾਏ ॥ ਚਉਦਹ ਤਬਕ ਰਚਾਇਆ ਸੋਲਾਂ ਕਲਾ ਟਿਕਾਏ ॥ ਚੰਦ ਸੂਰਜ ਦੁਇ ਸਾਂਜਕੇ ਜਗ ਜੋਤ ਜਗਾਏ ॥ ਆਦਮ ਹੱਵਾ ਪੈਦੇ ਕੀਆ ਦੁਇ ਨੇਕ ਖ਼ੁਦਾਏ ॥ ਚੱਲਣ ਭਾਣੇ ਖ਼ਸਮ ਦੇ ਜਿਵ ਹੁਕਮ ਰਜ਼ਾਏ॥ ੨੪ ॥ ਸ਼ਲੋਕ ॥ ਕੋ ਸਿਫ਼ਤ ਸਲਾਹਿ ਨ ਕਰ ਸਕੇ ਕਉਣ ਦਿਖਾਏ ਰਾਹ ॥ ਸੁਲਤਾਨਾਂ ਸਿਰ ਸੁਲਤਾਨ ਤੂੰ ਪਤਿਸ਼ਾਹਾਂ ਸਿਰ ਪਤਿਸ਼ਾਹ ॥ ੧॥ ਪਉੜੀ ॥ ਹਉ ਢਾਢੀ ਹਾਂ ਨੀਚ ਜ਼ਾਤ ਤੁਧ ਗਾਵ ਨ ਜਾਣਾ ॥ ਇਕ ਤ੍ਰਿਣ ਕੀਮ ਨ ਪਾਈਐ ਕਿਆ ਆਖ ਵਖਾਣਾ ॥ ਤੇਰੀ ਗਤ ਮਿਤ ਨਾ ਪਵੈ ਕਿਉਂ ਤੁਧ ਪਛਾਣਾ ॥ ਪਵੈ ਕਬੂਲ ਨ ਖ਼ਸਮ ਦਰ ਜਿਤ ਸ਼ਬਦ ਨੀਸਾਣਾ॥ ਸਬਾਹੀ ਕਰੀ ਕਲਿਆਨ ਉਠ ਖ਼ੈਰ ਦੇਹ ਸੁਜਾਣਾ ॥ ਜਨ ਨਾਨਕ ਦੀਜੈ ਦਰਸ ਦਾਨ ਜਸ ਕਰੀ ਰੱਬਾਣਾ॥ ੨੫ ॥ ੧ ॥ ੩॥ ਰਸਾਲਾ ॥ ਅੱਵਲ ਹੋਯਾ ਏਕ ਇਲਾਹੀ ਫਿਰ ਦੂਜੀ ਕੁਦਰਤਿ ਸਾਜੀ ॥ ਕੁਦਰਤਿ ਕੀਤਾ ਬਹੁਤ ਪਸਾਰਾ ਪਾਈ ਬਹੁ ਬਿਧਿ ਬਾਜੀ॥ ਅਪਨੇ ਨੂਰਹੁ ਕੀਆ ਸ਼ੈਤਾਨਾ ਪਾਕੋਂ ਆਦਮ ਕੀਆ ਬੀਆ ॥ ਸ਼ੈਤਾਨਹੁ

ਹੁਕਮ ਖ਼ੁਦਾਈ ਤਿਸ ਆਦਮ ਵਸ ਕਰ ਲੀਆ॥ ਹੁਕਮ ਖ਼ੁਦਾਈ ਕੋਇ ਨ ਮੰਨੇ ਸਭ ਰਾਹ ਸ਼ੈਤਾਨੀ ਲਾਗੇ॥ ਅਗਨਿ ਸ਼ੈਤਾਨ ਸ਼ਿਕਮੋਂ ਉਠੀ ਸਬ ਸਚ ਰਾਹਿ ਛਡ ਭਾਗੇ॥ ਸ਼ਿਕਮੇ ਕਾਰਨ ਕਾਜ਼ੀ ਮੁੱਲਾਂ ਕਤੇਬ ਕੁਰਾਨ ਸੁਣਾਵੈ॥ ਸ਼ਿਕਮੇ ਕਾਰਨ ਬ੍ਰਹਮਣ ਪੰਡਿਤ ਪੁਰਾਣ ਕਥਾਨਿਤ ਗਾਵੈ॥ ਸ਼ਿਕਮੇ ਕਾਰਣ ਘਰ ਛਡ ਨਿਕਲੇ ਹੋਇ ਜੋਗੀ ਕੰਨ ਪੜਾਵਹਿ॥ ਖਟ ਦਰਸ਼ਨ ਛੱਤ੍ਰੀ ਪਾਖੰਡਾ ਬਹੁ ਬਿਧਿ ਭੇਖ ਬਣਾਵਹਿ॥ਸ਼ਿਕਮੇ ਕਾਰਣ ਜੋਧੇ ਸੂਰੇ ਰਣ ਵਿਚ ਆਪ ਕੁਹਾਂਵਹਿ॥ ਸ਼ਿਕਮੇ ਕਾਰਣ ਲਿਖੇ ਲਿਖਾਰੀ ਕੀਰਤਨੀਏ ਗੁਣ ਗਾਵਹਿ॥ ਸ਼ਿਕਮੇ ਕਾਰਣ ਥੀ ਪਤਿਸ਼ਾਹਾ ਦਲ ਲਸ਼ਕਰ ਲੈ ਧਾਵਹਿ॥ ਸ਼ਿਕਮੇ ਕਾਰਣ ਹੋਇ ਮਵਾਸਾ ਕਿਲੇ ਕੋਟ ਬਣਾਵਹਿ ॥ ਲੱਖ ਕਰੋੜੀ ਸ਼ਿਕਮੇ ਮਰ ਮਰ ਜੂਨੀ ਆਵਹਿ ਜਾਵਹਿ॥ ਸ਼ਿਕਮੇ ਕਾਰਣ ਥੀਏ ਪੈਕੰਬਰ ਬਹੁ ਬਿਧਿ ਪੰਥ ਚਲਾਵਹਿ॥ ਸ਼ਿਕਮੇ ਕਾਰਣ ਥੀਏ ਅਉਤਾਰਾ ਰਾਮਾਇਣ ਭਾਰਥ ਗਾਵਹਿ॥ ਜਿਤਨੀ ਹਿਕਮਤਿ ਹੁੱਜਤ ਜਗ ਵਿਚ ਲਬ ਲਾਲਚ ਜਾਲ ਪਸਾਰਾ॥ ਠੱਗੀ ਬੱਗੀ ਚੋਰੀ ਯਾਰੀ ਸਭੇ ਸ਼ੈਤਾਨੀ ਕਾਰਾ॥ ਰੋਟੀ ਸ਼ਿਕਮ ਪਵੈ ਜੇ ਮੁੱਲਾਂ ਆਵੈ ਯਾਦ ਖ਼ੁਦਾਈ॥ ਹਿਕਮਤ ਹੁੱਜਤ ਸਭ ਚਿਤ ਆਵੈ ਪੀਰ ਮੁਰੀਦ ਗੁਰ ਭਾਈ ॥ ਰੋਟੀ ਖਾਇ ਨ ਥੀਈ ਸਬੂਰੀ ਸ਼ਹਿਵਤ ਮਨੀ ਲਗਾਈ॥ਹੋਇ ਸ਼ੈਤਾਨ ਫਿਰਹਿ ਜਗ ਅੰਦਰ ਖ਼ਾਤਰ ਕਿਸੈ ਨ ਲਿਆਈ॥ਝੂਠੇ ਕੰਮੇ ਝੂਠਾ ਹੋਵੈ ਫਿਰ ਦਰਗਹਿ ਵੜਨ ਨ ਪਾਈ॥ਨਾਨਕ ਕਹੇ ਸੁਣਹੁ ਇਮਾਮਾ ਜੋ ਏਹ ਹਕੂਕਾ ਛੱਡੇ॥ ਤਿਸਦੀ ਕੰਮੀ ਹੋਵੈ ਅਲਹ ਸਭ ਖਲਕ ਬਾਂਧ ਦੇ ਅੱਗੇ॥੧॥੪॥ ਖ਼ਤਮ ਸੂਰਾ ॥ ਜਬ ਹੋਯਾ ਹੁਕਮ ਖ਼ੁਦਾਇ ਦਾ ਨਾਨਕ ਸ਼ਾਹ ਫ਼ਕੀਰ॥ ਤਬ ਆਯਾ ਇਸ ਜਹਾਨ ਵਿਚ ਸੱਚੀ ਕਰ ਤਦਬੀਰ॥ ਮਿਲੀਆਂ ਆਇਤਾਂ ਦਰਗਾਹਿ ਥੀਂ ਸੂਰੇ ਹਦੀਸ ਰਸਾਲ ॥ ਹੋਯਾ ਕਾਬੇ ਹੱਜ ਵਿਚ ਸੈਦ ਇਮਾਮਾਂ ਨਾਲ॥ਹਾਜੀ ਕਾਜ਼ੀ ਔਲੀਏ ਸੇਖ ਮਸਾਇਕ ਪੀਰ॥ਜੋ ਤਿਨਾਂ ਮੁਖ ਥੀਂ ਭਾਖਿਆ ਸੇ ਭੀ ਲਿਖਿਆ ਵਿੱਚ ਜ਼ੰਜੀਰ ॥ ਪੰਦ ਨਸੀਹਤ ਜੇ ਸੁਣੇ ਕੀ ਹਿੰਦੂ ਕੀ ਮੁਸਲਮਾਨ ॥ ਹੋਨ ਗੁਨਾਹੀਂ ਪਾਕ ਸਭ ਸਾਬਤ ਰਹੇ ਇਮਾਨ॥ ਸੁਣ ਕੇ ਸੱਚ ਨਸੀਹਤਾਂ ਆਣੇ ਖ਼ਾਤਰ ਮਾਹਿ ॥ ਕਰੇ ਜੋ ਅਮਲ ਇਨਾਂ ਪਰ ਸੇ ਦਰਗਹਿ ਪੈਧੇ ਜਾਇ॥ ਹੋਰ ਦੂਜਾ ਨਾਹੀਂ ਦੁਨੀ ਵਿਚ ਇੱਕੋ ਇਕ ਖ਼ੁਦਾਇ॥ ਨਾਨਕ ਖ਼ਲੀਫ਼ਾ ਖ਼ੁਦਾਇ ਦਾ ਮੁਖ ਤੇ ਸੱਚ ਅਲਾਇ॥ ਸੱਚਾ ਰੱਬ ਫ਼ਰਮਾਨ ਲੈ ਆਯਾ ਏਸ ਜਹਾਨ॥ ਇੱਕੋ ਨਾਮ ਜਪਾਇਦਾ ਦੂਜਾ ਫ਼ਾਨੀ ਜਾਨ॥ਕਿਤੀ ਲਖ ਪੈਕੰਬਰਾਂ ਕਿਤੇ ਲਖ ਅਉਤਾਰ॥ ਪੀਰ ਮਸਾਇਖ ਅਉਲੀਏ ਗ਼ਉਸ ਕੁਤਬ ਸਾਲਾਰ ॥ ਕਾਜ਼ੀ ਮੁਫ਼ਤੀ ਮਉਲਵੀ ਮੁੱਲਾਂ ਸਦਰ ਉਲਮਾਇ॥ ਪਾਂਧੇ ਮਿਸਰ ਜੋਤਕੀ ਸਭ ਪੜ੍ਹ ਲਿਖ ਥੀਏ ਫ਼ਨਾਹਿ॥ ਗੁਜ਼ਰੇ ਨੂਰ ਸਲਵਾਤ ਕਰ ਹਾਜ਼ਰ ਹੋਇ ਤਿਸ ਮਾਨ॥ ਹਾਜ਼ਰ ਨਾਜ਼ਰ ਇਕ ਰਬ ਵਿਚ ਹਿੰਦੂ ਮੁਸਲਮਾਨ॥ ਸੱਚਾ ਫਿਰਕਾ ਸਾਜਿਆ ਨਾਨਕ ਸ਼ਾਹ ਫ਼ਕੀਰ॥ ਜੋ ਆਵੈ ਸੱਚੇ ਮਜ਼ਹਬ ਵਿਚ ਸੋ ਕਦੇ ਨ ਹੋਗ ਜ਼ਹੀਰ॥ ਮਿਲਿਆਂ ਰਹੀਐ ਰਾਤ ਦਿਨ ਧਰਮਸਾਲ ਕੇ ਮਾਹਿ॥ਗੁਜ਼ਰ ਗੁਜ਼ਰ ਵਿਚ ਧਰਮਸਾਲ ਮਿਲ ਲੈਨ ਮੁਰੀਦ ਬੰਧਾਇ॥ ਨਿਤ ਮੇਲਾ ਕੀਜੈ ਦੁਇ ਵਾਰ ਰਾਤ ਦਿਹੈ

ਰਲ ਜਾਇ ॥ ਸੋਦਰ ਸੋਹਿਲਾ ਆਰਤੀ ਜਪ ਗੁਰ ਪੁਰਬ ਕਰਾਇ॥ ਸਭਨਾਂ ਅੰਦਰ ਇਕ ਜਾਨ ਮਿਹਰ ਮੁਹੱਬਤ ਸਾਜ ॥ ਜੋ ਖਾਵੇ ਕੁਨਕਾ ਵੰਡਕੇ ਸਭ ਸਵਰਨ ਤਿਸਕੇ ਕਾਜ ॥ ਦਸਵਾਂ ਹਿੱਸਾ ਖੱਟਕੇ ਗੁਰ ਸਿੱਖਾਂ ਦੇ ਮੁਹਿ ਪਾਇ ॥ ਨਾਨਕ ਆਖੇ ਉੱਮਤੀ ਇਉਂ ਆਖਿਆਆਪ ਖੁਦਾਇ॥ ੧॥੫॥੧੬੭॥ ਇਤਿ ਸ੍ਰੀ ਗੋਸ਼ਟ ਮੱਕੇ ਮਦੀਨੇ ਕੀ ਸੰਪੂਰਣੰ

## ਆਗੇ ਸਾਖੀ ਗੁਰੂ ਜੀ ਦੀ ਬੇਬੇ ਨਾਨਕੀ ਨਾਲ ਹੋਈ

॥ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਬਾਲਾ ਸਾਨੂੰ ਬੇਬੇ ਯਾਦ ਕੀਤਾ ਹੈ ਤਾਂ ਮੈਂ ਆਖਿਆ ਜੀ ਕੀਤਾ ਹੋਸੀ ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ ਭਾਈ ਬਾਲਾ ਜ਼ਰੂਰ ਜਾਯਾ ਚਾਹੀਏ ਤਾਂ ਮੈਂ ਆਖਿਆ ਗੁਰੂ ਜੀ ਇੱਥੋਂ ਕਿਤਨੇ ਕੋਹ ਹੈ ਤਾਂ ਸ੍ਰੀ ਗੁਰੂ ਜੀ ਕਹਯਾ ਭਾਈ ਬਾਲਾ ਇੱਥੋਂ ਸਤਾਈ ਸੈ ਕੋਹਾਂ ਹੈ ਤਾਂ ਮੈਂ ਆਖਿਆ ਜੀ ਕਦ ਪਹੁਚੀਏਂਗੇ ਤਾਂ ਗੁਰੂ ਜੀ ਕਹਯਾ ਭਾਈ ਬਾਲਾ ਕਰਤਾਰ ਸ਼ਬਦੇ ਹੀ ਪਹੁਚਾਵੇਗਾ ਦੋਪਹਿਰ ਵੇਲੇ ਗੱਲਾਂ ਕੀਤੀਆਂ ਅਤੇ ਸੰਧਯਾ ਵੇਲੇ ਤੁਰੇ ਤਾਂ ਮਹਾਰਾਜ ਜੀ ਤੇ ਮਰਦਾਨਾ ਨਾਲ ਮੈਨੂੰ ਕਹਿਆ ਅੱਖੀਂ ਮੀਟੋ ਤੋ ਸ੍ਰੀ ਗੁਰੂ ਜੀ ਅੰਤਰਧਯਾਨ ਹੋਏ ਮਦੀਨੇ ਵਿੱਚੋਂ ਇਕ ਘੜੀ ਰਾਤ ਗਈ ਸੁਲਤਾਨ ਪੁਰ ਜੈਰਾਮ ਦੇਘਰ ਆਇ ਵੜੇ ਤਾਂ ਤੁਲਸਾਂ ਲਉਂਡੀ ਦੇਖੇ ਤਾਂ ਬਹੂ ਜੀ ਦਾ ਭਾਈ ਆਯਾ ਹੈ ਤਾਂ ਤੁਲਸਾਂ ਕੂਕੀ ਬਹੂ ਜੀ ਵਧਾਈ ਹੈ ਤੁਮਾਰਾ ਭਾਈ ਜੀ ਆਯਾ ਹੈ ਜਾਂ ਬੇਬੇ ਜੀ ਦੇਖੇ ਤਾਂ ਸਚਮੁਚ ਆਏ ਹੈਨ ਤਾਂ ਬੇਬੇ ਨਾਨਕੀ ਜੀ ਸ੍ਰੀ ਗੁਰੂ ਜੀ ਦੇ ਪੈਰਾਂ ਤੇ ਢਹਿ ਪਈ ਤਾਂ ਅੱਗੋਂ ਗੁਰੂ ਨਾਨਕ ਜੀ ਬੇਬੇ ਦੇ ਹੱਥ ਪਕੜ ਲਏ ਤਾਂ ਗੁਰੂ ਨਾਨਕ ਜੀ ਆਖਿਆ ਬੇਬੇ ਜੀ ਤੁਸਾਂ ਸਾਨੂੰ ਯਾਦ ਕੀਤਾ ਹੈ ਅਸਾਂ ਆਖਿਆ ਬੇਬੇ ਦਾ ਦਰਸ਼ਨ ਕਰੀਏ ਤਾਂ ਬੇਬੇ ਆਖਿਆ ਭਾਈ ਜੀ ਤੁਸੀ ਕਿਥਾਉਂ ਨੇੜੇ ਹੀ ਆਹੇ ਅਸਾਂ ਦੁਪਹਿਰ ਵੇਲੇ ਯਾਦ ਕੀਤਾ ਸੀ ਜੋ ਪਉਣੇ ਸੱਤ ਵਰ੍ਹੇ ਭਾਈ ਜੀ ਨੂੰ ਮਿਲਿਆਂ ਹੋਏ ਹੈਂ ਤਾਂ ਮੈਂ ਬਹੁਤ ਵਿਰਾਗੀ ਸੀ ਪਰ ਤੁਸੀ ਨੇੜੇ ਹੀ ਸਾਹੋ ਜੋ ਮੈਂ ਯਾਦ ਕੀਤਾ ਤਾਂ ਆਗਏ ਤਾਂ ਮਰਦਾਨੇ ਆਖਿਆ ਰਜ਼ਾਦੀ ਜੀ ਗੁਰੂ ਨਾਨਕ ਜੀ ਸਤਾਈ ਸੈ ਕੋਹਾਂ ਤੋਂ ਇੱਕ ਘੜੀ ਵਿਚ ਆਏ ਹੈਨ ਅਤੇ ਅਸਾਂ ਨੂੰ ਵੀ ਲੈ ਆਏ ਹੈਨ ਤਾਂ ਗੁਰੂ ਜੀ ਆਖਿਆ ਮਰਦਾਨਿਆਂ ਚੁਪ ਕਰ ਰਹੁ ਤਾਂ ਬੇਬੇ ਆਖਿਆ ਭਾਈ ਮਰਦਾਨਾ ਇਨਾਂ ਪਸੋਂ ਇੱਕ ਰਾਇ ਬੁਲਾਰ ਹੀ ਵਰਸਾਣਾ ਹੈ ਪਰ ਅਸਾਂ ਇਨ੍ਹਾਂ ਦੀ ਕਦਰ ਨਹੀਂ ਜਾਤੀ ਤਾਂ ਗੁਰੂ ਨਾਨਕ ਜੀ ਆਖਿਆ ਬੇਬੇ ਜੀ ਤੁਸਾਂ ਅਸਾਨੋਂ ਯਾਦ ਕੀਤਾ ਆਹਾ ਤਿਸ ਵਾਸਤੇ ਅਸੀਂ ਤੁਰਤ ਆਏ ਹਾਂ ਪਰ ਅਸੀਂ ਰਾਹਾਂ ਉਪਰ ਆਹੇ ਤੁਸਾਂ ਜੋ ਕੁਛ ਆਖਣਾ ਹੈ ਸੋ ਆਖੋ ਤਾਂ ਬੇਬੇ ਨਾਨਕੀ ਆਖਿਆ ਭਾਈ ਜੀ ਤੁਸਾਡੇ ਦਰਸ਼ਨ ਦੀ ਚਾਹ ਆਹੀ ਅਸਾਂ ਤੁਸਾਨੂੰ ਇਸ ਵਾਸਤੇ ਯਾਦ ਕੀਤਾ ਆਹਾ ਜੋ ਬਹੁਤ ਵਰ੍ਹੇ ਗੁਜ਼ਰੇ ਹੈਨ ਤੇ ਭਾਈ ਜੀ ਅਸਾਨੂੰ ਵਿਸਾਰ ਛੱਡਿਆ ਆਹਾ ਤਾਂ ਗੁਰੂ ਨਾਨਕ ਜੀ ਆਖਯਾ ਬੇਬੇ ਜੀ ਹੁਣ ਤਾਂ ਤੁਸਾਡੀ ਚਿਤਵਨੀ ਪੂਰੀ ਹੋਈ ਹੈ ਤੂੰ ਹੁਣ ਅਸਾਨੂੰ ਖ਼ੁਸ਼ੀ ਕਰ ਜੋ ਅਸੀਂ ਹੁਣ ਰਸਤੇ ਉਪਰ ਆਹੇ ਤਾਂ ਤੁਲਸਾਂ ਆਖਿਆ ਠਾਕਰ ਜੀ ਤੁਮ ਅਬੀ ਆਏ ਹੋ ਅਰ ਅਬੀ ਜਾਤੇ ਹੋ ਜੀ ਭਈਏ ਜੈਰਾਮ ਜੀ ਕੋ ਤਾਂ ਆਵਨ ਦੇਵੋ ਜੀ ਤਾਂ ਗੁਰੂ ਨਾਨਕ ਜੀ

ਆਖ਼ਿਆ ਤੁਲਸਾਂ ਅਸਾਂ ਜ਼ਰੂਰ ਜਾਣਾ ਹੈ ਤਾਂ ਗੁਰੂ ਜੀ ਫੇਰ ਆਖਿਆ ਬੇਬੇ ਜੀ ਭੱਈਏ ਜੈਰਾਮ ਦੇ ਅੱਗੇ ਅਸਾਡੀ ਵੱਲੋਂ ਬਹੁਤ ਬੇਨਤੀ ਕਰਨੀ ਜਦ ਗੁਰੂ ਜੀ ਮਹਾਰਾਜ ਏਹ ਕਹਾ ਤਾਂ ਬੇਬੇ ਨਾਨਕੀ ਦੀਆਂ ਹੰਜੂ ਨਿਕਲ ਪਈਆਂ ਤੇ ਬੇਬੇ ਜੀ ਨੇ ਸ੍ਰੀਚੰਦ ਨੂੰ ਅੱਗੇ ਆਣ ਖੜਾ ਕੀਤਾ ਤਾਂ ਗੁਰੂ ਨਾਨਕ ਜੀ ਕਹਿਆ ਬੇਬੇ ਜੀ ਤੁਸਾਂ ਏਹ ਗੱਲ ਨਾਹੀਂ ਕਰਨੀ ਕਿਉਂ ਜੋ ਮੈਂ ਤੁਸਾਡੇ ਵਾਸਤੇ ਕਿੱਥੋਂ ਆਯਾ ਹਾਂ ਤਾਂ ਬੇਬੇ ਨਾਨਕੀ ਆਖਿਆ ਭਾਈ ਜੀ ਆਪ ਮੇਰੇ ਪਾਸ ਕੋਈ ਦਿਨ ਰਹੋ ਤਾਂ ਗੁਰੂ ਨਾਨਕ ਜੀ ਆਖਿਆ ਬੇਬੇ ਜੀ ਅਸੀ ਤੁਸਾਡੇ ਪਾਸ ਚਿਰ ਤੋੜੀ ਰਹੀਏਂਗੇ ਪਰ ਅਸੀ ਹੁਣ ਰਾਹ ਉਪਰ ਆਹੇ ਅਤੇ ਤੁਸਾਡਾ ਭਲਾ ਭੀ ਇਸੇ ਬਾਤ ਵਿਚ ਹੈ ਤੁਸੀ ਅਸਾਨੂੰ ਖ਼ੁਸ਼ੀ ਕਰੋ ਅਸਾਡਾ ਚਿਤ ਉਦਾਸ ਹੈ ਤਾਂ ਬੇਬੇ ਨਾਨਕੀ ਡਰ ਗਈ ਤਾਂ ਬੇਬੇ ਨਾਨਕੀ ਆਖਿਆ ਭਾਈ ਪ੍ਰਸਾਦਿ ਤਾਂ ਜੇਉਂ ਜਾਹੋ ਤਾਂ ਗੁਰੂ ਜੀ ਕਹਾ ਭਲਾ ਬੇਬੇ ਜੀ ਜੋ ਤਿਆਰ ਹੈ ਸੋ ਮਰਦਾਨੇ ਨੂੰ ਦੇਵਹੁ ਤਾਂ ਬੇਬੇ ਜੀ ਅੰਦਰੋਂ ਪਕਵਾਨ ਕਢ ਲੈ ਆਈ ਅਤੇ ਪਤਾਸੇ ਤੇ ਕੜ੍ਹਿਆ ਹੋਯਾ ਦੁਧ ਅੱਗੇ ਆਣ ਰੱਖਿਆ ਤਾਂ ਗੁਰੂ ਜੀ ਕਹਿਆ ਮਰਦਾਨਾ ਖਾਹ ਤਾਂ ਮਰਦਾਨੇ ਆਖਿਆ ਜੀ ਤੁਸੀ ਭੀ ਖਾਵੋ ਤਾਂ ਮੈਂ ਭੀ ਖਾਵਾਂ ਤਾਂ ਗੁਰੂ ਜੀ ਮੈਨੂੰ ਆਖਿਆ ਬਾਲਾ ਏਸਦੇ ਤ੍ਰੈ ਹਿੱਸੇ ਕਰ ਤਾਂ ਮੈਂ ਤ੍ਰੈ ਵੰਡੇ ਕੀਤੇ ਤੇ ਇਕ ਮਰਦਾਨੇ ਨੂੰ ਦਿੱਤਾ ਇਕ ਗੁਰੂ ਨਾਨਕ ਜੀ ਲੀਤਾ ਤੇ ਇਕ ਮੈਨੂੰ ਦਿੱਤਾ ਅਸਾਂ ਤ੍ਰੈਹਾਂ ਖਾਧਾ ਤਾਂ ਗੁਰੂ ਨਾਨਕ ਜੀ ਆਖਿਆ ਬੇਬੇ ਜੀ ਕਰਤਾਰ ਕਰਤਾਰ ਹਈ ਤਾਂ ਬੇਬੇ ਜੀ ਆਖਿਆ ਭਾਈ ਜੀ ਦਰਸ਼ਨ ਦੇਸੋ ਤਾਂ ਗੁਰੂ ਨਾਨਕ ਜੀ ਆਖਿਆ ਬੇਬੇ ਜੀਜਿਤ ਵੇਲੇ ਤੂੰ ਯਾਦ ਕਰੇਂਗੀ ਉਸੇ ਵਖ਼ਤ ਹਾਜ਼ਰ ਆਣ ਹੋਵੀਏਂਗੇ ਤਾਂ ਬੇਬੇ ਨਾਨਕੀ ਕਹਿਆ ਭਾਈ ਜੀ ਤੁਸਾਡੀ ਰਜ਼ਾਇ ਤਾਂ ਮੈਂ ਆਖਿਆ ਗੁਰੂ ਜੀ ਮੇਰੀ ਇਕ ਬੇਨਤੀ ਸੁਣੀਐ ਤਾਂ ਗੁਰੂ ਨਾਨਕ ਜੀ ਕ੍ਰਿਪਾ ਕਰਕੇ ਆਖਿਆ ਭਾਈ ਬਾਲਾ ਅਸਾਂ ਤੇਰਾ ਆਖਿਆ ਫੇਰਿਆ ਕਦੀ ਨਾਹੀਂ ਤੈਂ ਕੁਛ ਆਖਣਾ ਹੈ ਸੋ ਨਿਸੰਗ ਆਖ ਤਾਂ ਮੈਂ ਆਖਿਆ ਗੁਰੂ ਜੀ ਅੱਜ ਦੀ ਰਾਤ ਬੇਬੇ ਜੀ ਦੇ ਪਾਸ ਰਹੋ ਤੁਸੀ ਬੇਬੇ ਜੀ ਨੂੰ ਰੰਜ ਨਾ ਕਰੋਤਾਂ ਗੁਰੂ ਜੀਰਾਤ ਬੇਬੇ ਜੀ ਦੇ ਘਰ ਰਹੇ ਗੁਰੂ ਜੀ ਏਹ ਬਾਤਾਂ ਕਰ ਰਹੇ ਸੇ ਜਾਂ ਭੱਈਆ ਜੈਰਾਮ ਭੀ ਆਇ ਗਿਆ ਤਾਂ ਗੁਰੂ ਭੱਈਯੇ ਜੀ ਨੂੰ ਮਿਲੇ ਤੇ ਪ੍ਰਸਾਦ ਛਕਿਆ ਗੁਰੂ ਜੀ ਤੇ ਭੱਈਯੇ ਜੈਰਾਮ ਤੇ ਮੈਂ ਔਰ ਮਰਦਾਨੇ ਵੀ ਪ੍ਰਸਾਦ ਪਾਯਾ ਸੁਖ ਨਾਲ ਰਾਤ ਗੁਜ਼ਰਾਨ ਕੀਤੀ ਜਾਂ ਸਵਾ ਪਹਿਰ ਰਾਤ ਰਹੀ ਤਾਂ ਗੁਰੂ ਜੀ ਨੇ ਇਸ਼ਨਾਨ ਕੀਤਾਤਾਂ ਮੈਂ ਭੀਕੀਤਾ ਅਤੇ ਮਰਦਾਨੇ ਨੂੰ ਭੀ ਕਰਵਾਯਾ ਤਾਂ ਗੁਰੂ ਜੀ ਕਹਿਆ ਬੇਬੇ ਜੀ ਕਰਤਾਰ ਕਰਤਾਰ ਤਾਂ ਬੇਬੇ ਨਾਨਕੀ ਆਖਿਆ ਭਾਈ ਜੀ ਸਤ ਕਰਤਾਰ ਅਸਾਨੂੰ ਮਨੋਂ ਨਾ ਵਿਸਾਰਨਾ ॥

## ਸਾਖੀ ਉਤ੍ਰ ਦੇਸ਼ ਦੀ ਚਲੀ

ਤਾਂ ਉਥੋਂ ਗੁਰੂ ਨਾਨਕ ਜੀ ਅੰਤਰਧਯਾਨ ਹੋਏ ਤਾਂ ਬਵੰਜਾ ਸੈ ਕੋਹਾਂ ਪ੍ਰਭਾਤ ਵੇਲੇ ਜਾਇ ਖਲੋਤੇ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਬਾਲਾ ਤੇ ਮਰਦਾਨਾ ਅਸੀ ਕਿੱਥੇ ਆਏ ਹਾਂ ਤਾਂ ਮੈਂ ਆਖਿਆ ਜੀ ਤੇਰੀ ਤੂਹੇਂ ਜਾਣ ਅਸਾਂਨੋਂ ਤੇਰੀ ਸੋਝੀ ਕਾਈਨਾਹੀਂ ਕਿਆ ਜਾਪੇਜੋਤੂੰ ਪ੍ਰਮੇਸ਼ਰ ਹੈਂ ਕਿ ਸਾਧ

ਹੈਂ ਅਸੀ ਤਾਂ ਕੁਝ ਨਹੀਂ ਜਾਣਦੇ ਤਾਂ ਫੇਰ ਗੁਰੂ ਜੀ ਆਖਿਆ ਮਰਦਾਨਿਆਂ ਅਸੀ ਕਿੱਥੇ ਆਏ ਆਹੇ ਤਾਂ ਮਰਦਾਨੇ ਆਖਿਆ ਜੀ ਜਿਥੋਂ ਤੁਸਾਂ ਅਫਾਈ ਹਜ਼ਾਰ ਕੋਹਾਂ ਤੋਂ ਅੰਤ੍ਰਧਿਆਨ ਹੋਕੇ ਮੱਕੇ ਜਾ ਨਿਕਲੇ ਆਹੇ ਤਾਂ ਹੁਣ ਅਸੀ ਫੇਰ ਉਥੇ ਹੀ ਆਏ ਆਹੇ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆ ਭਲਾ ਯਾਦ ਕੀਤਾ ਹਈ ਤਾਂ ਮਰਦਾਨੇ ਆਖਿਆ ਗੁਰੂ ਜੀ ਆਪ ਦੀ ਕ੍ਰਿਪਾ ਨਾਲ ਯਾਦ ਰਿਹਾ ਹੈ ਏਹ ਤਾਂ ਅਗਲੇ ਭਲਕ ਦੀ ਗੱਲ ਹੈ ਕਾਈ ਮੁੱਦਤ ਤਾਂ ਨਹੀਂ ਹੋਈ ਤਾਂ ਗੁਰੂ ਜੀ ਆਖਿਆ ਭਾਈ ਮਰਦਾਨਾ ਹੁਣ ਆਖ ਕਿਧਰ ਚਲਦਾ ਹੈਂ ਤਾਂ ਮਰਦਾਨੇ ਆਖਿਆ ਜੀ ਜਿਧਰ ਆਪਦੀ ਰਜ਼ਾਇ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਮਰਦਾਨਾ ਆਖੇ ਤਾਂ ਸੁਮੇਰ ਨੂੰ ਚਲੀਐ ਉਥੇ ਸਿੱਧ ਮੰਡਲੀ ਹੈ ਉਨਾਂ ਦਾ ਦਰਸ਼ਨ ਕਰੀਏ ਤਾਂ ਮੈਂ ਆਖਿਆ ਜੀ ਭਲੀ ਬਾਤ ਹੈ ਤਾਂ ਗੁਰੂ ਨਾਨਕ ਜੀ ਉਥੋਂ ਅੰਤ੍ਰਧਿਆਨ ਹੋਏ ਤਾਂ ਇਕਸ ਪਰਬਤ ਉਪਰ ਜਾਇ ਖੜੇ ਹੋਏ ਓਹ ਪਹਾੜ ਸਭ ਸੋਨੇ ਦਾ ਆਹਾ ਅਤੇ ਜ਼ਿਮੀਨ ਭੀ ਸੋਨੇ ਦੀ ਆਹੀ ਤੇ ਸਭ ਸਮਿੱਗ੍ਰੀ ਸੋਨੇ ਦੀ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਏਥੇ ਤਾਂ ਅਜਬ ਤਮਾਸ਼ਾ ਡਿੱਠਾ ਹੈ ਤਾਂ ਗੁਰੂ ਨਾਨਕ ਜੀ ਕਹਯਾਂ ਮਰਦਾਨਿਆਂ ਕਿਆ ਤਮਾਸ਼ਾ ਡਿੱਠੋ ਤਾਂ ਮਰਦਾਨੇ ਆਖਿਆ ਜੀ ਏਹ ਤਮਾਸ਼ਾ ਡਿੱਠਾ ਹੈ ਜੋ ਕੁਦਰਤੀ ਰਸ ਚੋ ਰਹੀ ਦੂਜਾ ਸੱਭੇ ਪਹਾੜ ਅਤੇ ਧਰਤੀ ਸਭ ਸੋਨੇ ਦੀ ਹੈ ਅਤੇ ਇੱਥੇ ਆਦਮੀ ਦੀ ਕਾਈ ਜ਼ਾਤ ਭੀ ਨਾਹੀਂ ਅਤੇ ਇਸ ਜਾਹਗਾ ਦਾ ਨਾਉਂ ਕਿਆ ਹੈ ਅਤੇ ਏਹ ਜੋ ਅੰਮ੍ਰਿਤ ਰਸ ਪਈ ਵਹਿੰਦੀ ਹੈ ਅਤੇ ਨਾ ਇਥੇ ਕੋਈ ਅਰਵਣ ਵਾਲਾ ਹੈ ਅਤੇ ਨਾ ਕੋਈ ਏਥੇ ਬੀਜਣ ਵਾਲਾ ਹੀ ਹੈ ਇਹ ਗੱਲ ਕਿਉਂ ਕਰ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਇਹ ਅੰਮ੍ਰਿਤ ਫਲ ਕੁਦਰਤ ਨਾਲ ਪੈਦਾ ਹੋਇਆ ਹੈ ਅਤੇ ਆਪੇ ਫੁਟ ਫੁਟ ਜਾਂਦੇ ਹੈਨ ਅਤੇ ਇਹ ਰਸ ਵੀ ਕੁਦਰਤ ਨਾਲ ਵਹਿੰਦੀ ਹੈ ਅਤੇ ਏਥੇ ਆਦਮੀ ਦਾ ਕੰਮ ਨਾਹੀਂ ਕਿਉਂ ਏਥੇ ਆਦਮੀ ਤਾਂ ਪਹੁੰਚ ਨਾਹੀਂ ਸਕਦਾ ਤਾਂ ਫੇਰ ਮਰਦਾਨੇ ਬੇਨਤੀ ਕੀਤੀ ਜੋ ਗੁਰੂ ਜੀ ਇਹ ਅੰਮ੍ਰਿਤ ਫਲ ਦਾ ਰਸ ਕਿਸੇ ਦੇ ਮੂੰਹ ਨਾਹੀਂ ਪਉਂਦਾ ਏਹ ਈਵੇਂ ਹੀ ਜਾਂਦਾ ਹੈ ਤਾਂ ਗੁਰੂ ਨਾਨਕ ਦੇਵ ਜੀ ਆਖਿਆ ਮਰਦਾਨਾ ਏਹ ਅਜੇਹੀ ਵਸਤ ਕਰਤਾਰ ਪੈਦਾ ਕੀਤੀ ਹੈ ਸੋ ਅਜ਼ਾਏਂ ਨਹੀਂ ਜਾਂਦੀ ਤਾਂ ਫੇਰ ਮਰਦਾਨੇ ਆਖਿਆ ਏਥੇ ਤਾਂ ਆਦਮੀ ਅਰਵਣ ਵਾਲਾ ਕੋਈ ਨਾਹੀਂ ਅਤੇ ਏਹ ਸੋਨਾ ਵੀ ਈਵੇਂ ਲੱਤਾਂ ਹੇਠ ਲਤਾੜੀਦਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਏਹ ਜੋ ਅੰਮ੍ਰਿਤ ਫਲ ਰਸ ਕਰਤਾਰ ਨੇ ਪੈਦਾ ਕੀਤਾ ਹੈ ਸੋ ਆਪਣਿਆਂ ਪਜਾਰਿਆਂ ਵਾਸਤੇ ਪੈਦਾ ਕੀਤਾ ਹੈਸੁ ਉਸਦੇ ਜੋ ਪ੍ਰੀਤਮ ਭਗਤ ਹੈਨ ਜਿਨਾਂ ਨੇ ਸੰਸਾਰ ਦੇ ਰਸ ਕਸ ਛੋਡ ਦਿੱਤੇ ਹੈਨ ਉਨਾਂ ਮਹਾਤਮਾਂ ਕੋ ਏਹ ਰਸ ਮਿਲਤਾ ਹੈ ਅਤੇ ਕੁਦਰਤ ਨਾਲ ਉਨਾਂ ਕੀ ਰਸਨਾ ਊਪਰ ਜਾਇ ਪਉਂਦਾ ਹੈ ਅਤੇ ਏਹ ਜੋ ਸੋਨਾ ਦੇਖਦਾ ਹੈਂ ਉਸਦੇ ਜੋ ਨਿਜ ਭਗਤ ਹੈਨ ਸੋ ਉਨਕੀ ਦ੍ਰਿਸ਼ਟਿ ਆਉਂਦਾ ਹੈ ਅਤੇ ਜੋ ਸੰਸਾਰ ਵਿਚ ਸੋਨਾਂ ਹੈ ਸੋ ਕੱਚਾ ਹੈ ਤੇ ਸੰਸਾਰ ਉਸ ਨਾਲ ਮੂਰਛਾਗਤ ਹੋਇ ਰਹਿਆ ਹੈ ਅਤੇ ਭਗਤਾਂ ਦੀ ਭੁੱਖ ਏਸ ਅੰਮ੍ਰਿਤ ਨਾਲ ਲਹਿੰਦੀ ਹੈ ਹੋਰ ਕਿਸੇ ਨਾਲ ਭਗਤਾਂ ਦੀ ਭੁੱਖ ਨਹੀਂ ਲਹਿੰਦੀ ਤਾਂ ਸ੍ਰੀ ਗੁਰੂ ਕਹਿਆ ਮਰਦਾਨਾ

ਭਗਤਾਂ ਮੇਂ ਔਰ ਸੰਸਾਰੀਓਂ ਮੇਂ ਇਤਨਾ ਹੀ ਫ਼ਰਕ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਜੇ ਬਚਨ ਹੋਵੈ ਤਾਂ ਏਹ ਅੰਮ੍ਰਿਤ ਮੈਂ ਭੀ ਪੀਵਾਂ ਤਾਂ ਗੁਰੂ ਜੀ ਆਖਜਾ ਮਰਦਾਨਜਾਂ ਪਚਾਇ ਸਕੇਂਗਾ ਤਾਂ ਮਰਦਾਨੇ ਆਖਿਆ ਜੀ ਏਡੀ ਮੁੱਦਤ ਹੋਈ ਹੈ ਤੇਰੇ ਨਾਲ ਫਿਰਦਿਆਂ ਕਦੀ ਤਾਂ ਤੂੰ ਭੀ ਦਯਾ ਕਰ ਤਾਂ ਗੁਰੂ ਜੀ ਕਹਿਆ ਮਰਦਾਨਿਆਂ ਏਹ ਅੰਮ੍ਰਿਤ ਰਸ ਮਹਾਂ ਅਜਰ ਹੈ ਜਿਸ ਤਾਈਂ ਕਰਤਾਰ ਜਰਾਏ ਸੋਈ ਜਰੇਗਾ ਨਾਹੀਂ ਤਾਂ ਪੀਰ ਹੋਇ ਬਹਿੰਦੇ ਹੈਨ ਜਰ ਨਾਹੀਂ ਸਕਦੇ ਲਗਦੇ ਹੈਨ ਆਪ ਗਣਾਇਣ ਅਤੇ ਸਾਂਗ ਬਣਾਇ ਬਹਿੰਦੇ ਹੈਨ ਤਾਂ ਮਰਦਾਨੇ ਆਖਿਆ ਗੁਰੂ ਜੀ ਜਿਨਾਂ ਨੂੰ ਏਹ ਅੰਮ੍ਰਿਤ ਰਸ ਪਚਦਾ ਹੈ ਸੋ ਕੇਹੇ ਜੇਹੇ ਹੈਨ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਜਿਨਾਂ ਨੂੰ ਏਹ ਰਸ ਪਚਦਾ ਹੈ ਸੋ ਗੁੰਮ ਹੋਇ ਜਾਂਦੇ ਹੈਨ ਓਹ ਨਿਰਬੰਧ ਹੋਇ ਜਾਂਦੇ ਹੈਨ ਉਨਾਂ ਨੂੰ ਮੇਰ ਤੇਰ ਵਿਸਰ ਜਾਂਦੀ ਹੈ ਓਹ ਏਹ ਨਹੀਂ ਜਾਣਦੇ ਜੋ ਮੇਰਾ ਪੁੱਤ੍ਰ ਹੈ ਅਤੇ ਏਹ ਪਰਾਇਆ ਪੁੱਤ੍ਰ ਹੈ ਓਹ ਸਭੋ ਹੀ ਨਿਰੰਕਾਰ ਹੀ ਜਾਣਦੇ ਹੈਨ ਤਾਂ ਸ੍ਰੀ ਗੁਰੂ ਜੀ ਆਗੇ ਮਰਦਾਨੇ ਬੇਨਤੀ ਕੀਤੀ ਗੁਰੂ ਜੀ ਜੇ ਮੈਨੂੰ ਪਚਾਵੇਂ ਤਾਂ ਮੈਂ ਭੀ ਪੀਵਾਂ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਇਥੇ ਜੋ ਆਇ ਪਹੁਚੇ ਹਾਂ ਸੋ ਪੀਵਣੇ ਵਾਸਤੇ ਹੀ ਆਹੇ ਜੋ ਕੁਛ ਪੀ ਸਕਦਾ ਹੈਂ ਸੋ ਪੀਓ ਤਾਂ ਮਰਦਾਨੇ ਓਹ ਰਸ ਪੀਤਾ ਤੇ ਮਰਦਾਨਾ ਤਾਂ ਮਸਤ ਹੋਇ ਗਇਆ ਮਰਦਾਨੇ ਦੀ ਦੁਖ ਭੁਖ ਸਭ ਉਤਰ ਗਈ ਤਾਂ ਗੁਰੂ ਜੀ ਮੈਨੂੰ ਆਖਿਆ ਭਾਈ ਬਾਲਾ ਇਹ ਕਿਆ ਹੋਇਆ ਤਾ ਮੈਂ ਆਖਿਆ ਜੀ ਤੇਰੀ ਤੂੰਹੇਂ ਜਾਣ ਅਤੇ ਅਸੀ ਤਾਂ ਕੁਝ ਨਾਹੀਂ ਜਾਣਦੇ ਤਾਂ ਫੇਰ ਗੁਰੂ ਨਾਨਕ ਜੀ ਮਰਦਾਨੇ ਨੂੰ ਸਵਾਧਾਨ ਕੀਤਾ ਤਾਂ ਮਰਦਾਨੇ ਆਖਿਆ ਗੁਰੂ ਜੀ ਏਹ ਕਿਆ ਕੀਤੇ ਤਾਂ ਗੁਰੂ ਨਾਨਕ ਆਖਿਆ ਮਰਦਾਨਿਆਂ ਚਿੱਤ ਥਾਂਇ ਰੱਖ ਅਸਾਂ ਤੈਨੂੰ ਨਾਲ ਹੀ ਨਿਭਾਵਣਾ ਹੈ ਤਾਂ ਮਰਦਾਨੇ ਆਖਿਆ ਭਲਾ ਗੁਰੂ ਜੀ ਜੋ ਤੁਸਾਡੀ ਰਜ਼ਾਇ॥

## ਸਾਖੀ ਹਿਮੰਚਲ ਪਰਬਤ ਕੀ ਚਲੀ

ਤਾਂ ਗੁਰੂ ਨਾਨਕ ਜੀ ਅੰਤਰਧਜਾਨ ਹੋਇ ਗਏ ਹਿਮੰਚਲ ਪਰਬਤ ਉਪਰ ਜਾਇ ਖੜੇ ਹੋਏ ਤਾਂ ਮਰਦਾਨੇ ਪੁੱਛਿਆ ਗੁਰੂ ਜੀ ਏਹ ਕੇਹੜੀ ਜਾਹਗਾ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਏਹ ਬੱਗਾ ਵਰਫ਼ ਹੈ ਇਸਦਾ ਨਾਮ ਹਿਮੰਚਲ ਹੈ ਇਸ ਵਿਚ ਆਦਮੀ ਪੈਰ ਰਖਦਾ ਹੈ ਤਾਂ ਗਲ ਜਾਂਦਾ ਹੈ ਇਥੇ ਆਦਮੀ ਦੇ ਆਵਣ ਦੀ ਜਾਹਗਾ ਨਾਹੀਂ ਤਾਂ ਮਰਦਾਨੇ ਕਹਿਆ ਜੀ ਅਸੀ ਕਿਉਂਕਰ ਆਏ ਹਾਂ ਜੀ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸਾਂ ਨੂੰ ਕਰਤਾਰ ਲੈ ਅ ਇਆ ਹੈ ਤਾਂ ਫੇਰ ਮਰਦਾਨੇ ਆਖਿਆ ਗੁਰੂ ਜੀ ਇਸ ਤੇ ਪਰੇ ਭੀ ਕੋਈ ਜਾਹਗਾ ਹੈ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਮਰਦਾਨਿਆਂ ਅੱਗੇ ਹੇਮ ਪਰਬਤ ਹੈ ਤਾਂ ਸ੍ਰੀ ਗੁਰੂ ਜੀ ਸਿਰਧਾਰ ਪਰਬਤ ਕੋ ਚਲੇ॥ ਤਾਂ ਗੁਰੂ ਅੰਗਦ ਜੀ ਪੁੱਛਿਆ ਭਾਈ ਬਾਲਾ ਸਿਰਧਾਰ ਪਰਬਤ ਕਾ ਨਾਉਂ ਕਿਆ ਹੈ॥ ਤਾਂ ਬਾਲੇ ਆਖਿਆ ਗੁਰੂ ਜੀ ਜਦ ਸ੍ਰੀ ਗੁਰੂ ਸਿਰਧਾਰ ਪਰਬਤ ਉਪਰ ਜਾਇ ਖੜੇ ਹੋਏ ਤਾਂ ਮਰਦਾਨੇ ਪੁੱਛਿਆ ਗੁਰੂ ਜੀ ਸਿਰਧਾਰ

ਪਰਬਤ ਇਸਦਾ ਨਾਉਂ ਕਿਉਂ ਹੈ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਸੁਣ ਮਰਦਾਨਿਆਂ ਸਿਰਧਾਰ ਪਰਬਤ ਇਸਦਾ ਨਾਉਂ ਏਸ ਵਾਸਤੇ ਹੈ ਜੋ ਇਹ ਪਰਬਤ ਸਿਰਤਲਵਾਇਆ ਹੈ ਅਤੇ ਸਿਰਧਾਰ ਦੀ ਜਾਹਗਾ ਹੈ ਅਤੇ ਇਥੇ ਰਾਹ ਖਹਿੜਾ ਕੋਈਨਾਹੀਂ ਇਥੇ ਓਹਪਹੁਚਦਾ ਹੈ ਜੋ ਪਉਣ ਤੇ ਅਸਵਾਰ ਹੋਵੇ ਇੱਕ ਕਬੀਰ ਭਗਤ ਪਹੁਚਿਆ ਹੈ ਅਤੇ ਇੱਕ ਰਵਿਦਾਸ ਭਗਤ ਪਹੁਚਿਆ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਏਹ ਜੋ ਆਖਦੇ ਹੈਨ ਪਾਂਡੋ ਹਿਮੰਚਲ ਗਲੇ ਹੈਨ ਸੋ ਕਿਥਾਊਂ ਆਇ ਗਲੇ ਹੈਨ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਆਖਿਆ ਮਰਦਾਨਿਆਂ ਪਾਂਡੋ ਤਾਂ ਹਿਮੰਚਲ ਤਾਈਂ ਪਹੁੰਚੇ ਭੀ ਨਾਹੀਂ ਓਹ ਤਾਂ ਪਿੱਛੇ ਹੀ ਕਿਸੇ ਵਰਫ਼ ਵਿਚ ਗਲ ਗਏ ਹੈਨ ॥ ਇਕ ਰਾਜਾ ਯੁਧਿਸ਼ਟਰ ਸਾਬਤ ਆਯਾ ਹੈ ਸੋ ਭੀ ਸੁਵਰਗ ਲੋਕ ਨੂੰ ਗਇਆ ਹੈ ਓਹ ਭੀ ਇਥੋਂ ਤੀਕਰ ਨਾਹੀਂ ਪਹੁਚਿਆ ਤਾਂ ਬਾਲੇ ਸੰਧੂ ਗੁਰੂ ਅੰਗਦ ਜੀ ਨੂੰ ਆਖਿਆ ਜਾਂ ਸ੍ਰੀ ਗੁਰੂ ਨਾਨਕ ਜੀ ਨੇ ਏਹ ਬਚਨ ਕੀਤਾ ਤਾਂ ਫੇਰ ਮਰਦਾਨੇ ਆਖਿਆ ਗੁਰੂ ਜੀ ਅੱਗੇ ਭੀ ਚਲਦੇ ਹੋ ਤਾਂ ਗੁਰੂ ਨਾਨਕ ਜੀ ਆਖਿਆ ਚਲ ਮਰਦਾਨਿਆਂ ਅੱਗੇ ਵੀ ਚਲਦੇ ਆਹੇ ਜਦ ਏਹਾ ਗੱਲ ਕਰਦੇ ਆਹੇ ਤਾਂ ਗੋਰਖਨਾਥ ਆਇ ਮਿਲਿਆ ਆਂਵਦਿਆਂ ਹੀ ਬਚਨ ਕੀਤਾਸੁ॥ ਗੋਰਖਨਾਥ ਵਾਚ ॥ ਕਵਨ ਰੂਪ ਕਵਨਿ ਜਾਤ ਤੁਮਾਰੀ॥ ਕਹੋ ਕਹਾਂ ਲਉ ਚਲੇ ਅਗਾਰੀ॥ ਨਾ ਆਗੇ ਧਰਨਿ ਰਹੋ ਗੇ ਕਹਾਂ ॥ ਸੀਤਲ ਜਲ ਬਰਖੇ ਹਿਮ ਤਹਾਂ॥ ਆਗੇ ਦਿਨ ਨ ਰਾਤ ਪੀਛੇ ਫਿਰ ਭਾਗੋ ॥ ਨਿਕਲ ਜਾਹੁ ਕਾਹੇ ਦੁਖ ਲਾਗੋ॥ ਝਿਲਮਲ ਝਲਕੇ ਹੈ ਝਲਕਾਰਾ ॥ ਈਹਾਂ ਸੋਈ ਠਹਿਰੇ ਜੋ ਪੂਰਨ ਸਾਰਾ ॥ ਸੁਣ ਨਾਨਕ ਗੋਰਖ ਤੁਮ ਕਹੈ ॥ ਫਿਰ ਜਾਇ ਪੀਛੈ ਕਾਹੇ ਦੁਖ ਲਹੈ॥ ੧॥ ਤਾਂ ਫੇਰ ਗੁਰੂ ਨਾਨਕ ਜੀ ਸ਼ਬਦ ਬੋਲਿਆ॥

ਰਾਗ ਆਸਾ ॥ ਰੂਪ ਹਮਾਰਾ ਅਚਰਜ ਕਹੀਐ ਅਚਰਜ ਹਮਰੀ ਜਾਤੀ॥ ਅਚਰਜ ਨਗਰ ਤੇ ਚਲੇ ਅਗਾਰੀ ਜਹਾਂ ਦਿਨ ਨਹੀ ਅਰ ਰਾਤੀ॥ ਪੀਛਿ ਆਗੇ ਦਿਸਟਿ ਹਮਾਰੀ ਧਰਮ ਅਕਾਸ ਪਸਾਰ॥ਦਇਆ ਹਮਾਰੀ ਸੀਤ ਹਿਮੰਚਲ ਤਿਨ ਸਿਉ ਸੰਗ ਹਮਾਰਾ ॥ਕਹਿ ਨਾਨਕ ਸੁਣ ਗੋਰਖ ਜੋਗੀ ਤੈ ਪੂਰਾ ਗੁਰ ਨਹੀਂ ਪਾਇਅ॥ਜੁਗਤ ਨ ਜਾਤੀ ਅਉਧ ਵਧਾਈ ਬਿਰਥਾ ਜਨਮ ਗਵਾਇਆ ॥

ਏਹ ਬਚਨ ਗੋਰਖਨਾਥ ਕਰਕੇ ਚਲਦਾ ਰਹਿਆ ਤਾਂ ਫੇਰ ਮਰਦਾਨੇ ਪੁੱਛਿਆ ਗੁਰੂ ਜੀ ਇਥੇ ਤਾਂ ਸੂਰਜ ਨਜ਼ਰ ਨਹੀਂ ਆਂਵਦਾ ਅਸੀ ਕਿੱਥੇ ਆਏ ਆਹੇ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਅਸੀ ਸੂਰਜ ਪਾਸੋਂ ਉਚੇ ਆਏ ਆਹੇ ਤਾਂ ਮਰਦਾਨੇ ਪੁੱਛਿਆ ਗੁਰੂ ਜੀ ਸੂਰਜ ਪਾਸੋਂ ਅਸੀ ਕਿਤਨੇ ਜੋਜਨ ਉੱਚੇ ਆਏ ਹਾਂ ਤਾਂ ਗੁਰੂਨਾਨਕ ਜੀ ਆਖਿਆ ਮਰਦਾਨਾ ਅਸੀ ਸੂਰਜ ਪਾਸੋਂ ਦੁਇ ਹਜ਼ਾਰ ਜੋਜਨ ਉੱਚੇ ਆਏ ਆਹੇ ਤਾਂ ਮਰਦਾਨੇ ਕਹਿਆ ਗੁਰੂ ਜੀ ਜਿਸ ਧਰਤੀ ਤੋਂ ਅਸੀ ਲਗੇ ਆਉਂਦੇਆਹੇ ਉੱਥੋਂ ਸੂਰਜ ਕਿਤਨਾ ਉੱਚਾ ਹੈ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਉੱਥੋਂ ਪੰਜੀ ਹਜ਼ਾਰ ਜੋਜਨ ਉਚਾ ਹੈ ਲੱਖ ਕੋਸ ਹੈ ਤਾਂ ਮਰਦਾਨੇਆਖਿਆ ਗੁਰੂ ਜੀ

ਅਸੀ ਸਭੋ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਆਖਿਆ ਮਰਦਾਨਾ ਅਸੀ ਸਤਾਈ ਹਜ਼ਾਰ ਜੋਜਨ ਆਏ ਹਾਂ ਤਾਂ ਮਰਦਾਨੇ ਆਖਿਆ ਜੀ ਹਉਂ ਡਰਦਾ ਭੀ ਆਹਾ ਅਤੇ ਗੱਲ ਪੁੱਛੇ ਬਾਝਹੁ ਭੀ ਨਹੀਂ ਰਹਿਆ ਜਾਂਦਾ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਨਿਸੰਗ ਆਖ ਜੇ ਮੁਲਾਹਜ਼ਾ ਕਰੇਂਗਾ ਤਾਂ ਔਗੁਣ ਹੋਵੀਆ ਅਤੇ ਮਰਦਾਨਾ ਏਹ ਗੱਲ ਸੁਣ ਜੋ ਮਹਾਂਪੁਰਖ ਅਤੇ ਸੇਵਕ ਦਾ ਕਰਤਾਰ ਸੰਯੋਗ ਬਣਾਇਆ ਹੈ ਪੁੱਛਣ ਅਤੇ ਦੱਸਣ ਦਾ ਅਤੇ ਸਿੱਖ ਆਪਣੇ ਗੁਰੂ ਪਾਸੋਂ ਕੋਈ ਗੱਲ ਪੁੱਛਣ ਜਾਵੇ ਤੇ ਗੁਰੂ ਸਿੱਖ ਨੂੰ ਪ੍ਰੇਮ ਨਾਲ ਦੱਸ ਦੇਵੇ ਤਾਂ ਬਾਤ ਹੱਛੀ ਹੈ ਜੋ ਕਿਛੁ ਗੱਲ ਸਿੱਖ ਦੇ ਮਨ ਵਿਚ ਹੋਵੈ ਅਤੇ ਸਿੱਖ ਗੁਰੂ ਪਾਸੋਂ ਪੁੱਛੇ ਨਾਹੀਂ ਜੇ ਸਿੱਖ ਪੁੱਛੇ ਤੇ ਗੁਰੂ ਦੱਸੇ ਨਾਹੀਂ ਗੁਰੂ ਗ਼ੁਸੇ ਹੋਇ ਜਾਵੇ ਤਾਂ ਓਹ ਗੁਰੂ ਨਾਹੀਂ ਠੱਗ ਹੈ ਉਸ ਗੁਰੂ ਨੂੰ ਛੱਡਣਾ ਜੋਗ ਹੈ ਜਿਸ ਤਾਈਂ ਆਪਣੇ ਪਿੰਡ ਦੀ ਖ਼ਬਰ ਨਾਹੀਂ ਸੋ ਸਿੱਖ ਨੂੰ ਕਦ ਤਾਰੇਗਾ ਗੁਰੂ ਭੀ ਸਮਝ ਕਰ ਕਰਣਾ ਆਯਾ ਹੈ ਅਤੇ ਮਨੁੱਖ ਜਨਮ ਫੇਰ ਦੁਰਲੱਭ ਹੈ ਅਤੇ ਗੁਰੂ ਭੀ ਲੋਚਕੇ ਕਰਣਾ ਜ਼ਰੂਰ ਹੈ ਕਿਉਂ ਜੋ ਗੁਰੂ ਬਗ਼ੈਰ ਗਤ ਨਾਹੀਂ ਹੋਂਦੀ ਅਤੇ ਗੁਰੂ ਨੂੰ ਭੀ ਵਰਨਿਆ ਹੈ ਜੋ ਸਿੱਖ ਸੋਧ ਕੇ ਕਰਣਾ ਅਤੇ ਸਿੱਖ ਆਪ ਮਲੀਨ ਅਹਾਰ ਕਰਨਵਾਲਾ ਹੋਵੈ ਅਤੇ ਸੋਈ ਅਹਾਰ ਗੁਰੂ ਅੱਗੇ ਆਨ ਰੱਖੇ ਅਤੇ ਓਸੇ ਅਹਾਰ ਵਿਚ ਗੁਰੂ ਵਰਤੇਗਾ ਇਸ ਵਾਸਤੇ ਸਿੱਖ ਸੋਧ ਕੇ ਕਰਣਾ ਆਖ ਮਰਦਾਨਾ ਨਿਸੰਗ ਆਖ ਜੋ ਕੁਛ ਪੁੱਛਣਾ ਹਈ ਸੋ ਪੁੱਛਲੈ ਮਤ ਕੋਈ ਜੀਅ ਵਿਚ ਅਰਮਾਨ ਰਹਿ ਜਾਵੀ ਮਤ ਅਸਾਨੂੰ ਕੋਈ ਦੋਸ਼ ਦੇਂਦਾ ਹੋਵੇਂ ਤਾਂ ਗੁਰੂ ਜੀ ਏਹ ਗੱਲ ਸੁਣਕੇ ਮੈਂ ਬਹੁਤ ਹੱਸਿਆ ਤਾਂ ਮਰਦਨੇ ਆਖਿਆ ਗੁਰੂ ਜੀ ਮੈਂ ਨਾਹੀਂ ਪੁੱਛਦਾ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਤੂੰ ਕਿਉਂ ਨਹੀਂ ਪੁੱਛਦਾ ਤੈਨੂੰ ਕਿਸ ਮਨਹ ਕੀਤਾ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਬਾਲਾ ਬੁਰਾ ਮੰਨਦਾ ਹੈ ਤਾਂ ਗੁਰੂ ਨਾਨਕ ਜੀ ਆਖਜਾ ਕਿਉਂ ਭਾਈ ਬਾਲਾ ਤੂੰ ਬੁਰਾ ਕਿਉਂ ਮੰਨਦਾ ਹੈਂ ਤਾਂ ਮੈਂ ਆਖਿਆ ਗੁਰੂ ਜੀ ਮੈਂ ਤਾਂ ਇਸ ਤਾਈਂ ਕੁਝ ਨਾਹੀਂ ਆਖਿਆ ਅਤੇ ਗੁਰੂ ਜੀ ਮੈਂ ਹੱਸਿਆ ਇਸ ਵਾਸਤੇ ਆਹਾ ਜੋ ਅਜ਼ਮਾਏ ਦਾ ਕਜਾ ਅਜ਼ਮਾਵਣਾ ਹੈ ਤਾਂ ਗੁਰੂ ਨਾਨਕ ਜੀ ਬਚਨ ਕੀਤਾ ਭਾਈ ਬਾਲਾ ਏਹ ਜੋ ਮਰਦਾਨਾ ਪੁਛਦਾ ਹੈ ਅਤੇ ਅਸੀ ਦੱਸਦੇ ਆਹੇ ਏਹ ਅਸਾਡੇ ਪਿੱਛੇ ਲੋਕ ਸਾਖੀਆਂ ਕਰਕੇ ਜਾਨਣਗੇ ਅਤੇ ਜੋ ਕੋਈ ਗੁਰਮੁਖ ਸਿੱਖ ਪ੍ਰਤੀਤ ਵਾਲੇ ਹੋਵਨਗੇ ਸੋ ਏਹ ਸਾਖੀਆਂ ਵਿਚਾਰਨਗੇ ਸੰਸਾਰੀ ਪਿੱਛੇ ਝੂਠੇ ਬਹੁਤ ਹੋਵਨਗੇ ਕੂੜੀਆਂ ਕਰਾਮਾਤਾਂ ਲਾਵਨਗੇ ਅਤੇ ਨਾਲੇ ਕਤੇਬਾਂ ਵਾਲਾ ਜੋ ਕੋਈ ਗੁਰਮੁਖ ਹੋਵੇਗਾ ਸੋ ਏਹ ਸਾਖੀਆਂ ਵਿਚਾਰੇਗਾ ਅਤੇ ਹੋਰ ਉਨਾਂ ਦੇ ਰਿਦੇ ਤੇ ਲਗਸੀ ਕਾਈ ਨਾਹੀਂ ਹੇ ਭਾਈ ਬਾਲਾਂ ਅਸੀ ਤੁਸੀ ਅਤੇ ਮਰਦਾਨਾ ਏਹ ਪੁਰਾਤਮੀ ਯਾਰ ਆਹੇ ਤਾਂ ਗੁਰੂ ਜੀ ਮੈਂ ਹੱਥ ਜੋੜੇ ਤੇ ਮੂਹੋਂ ਏਹ ਆਖਿਆ ਗੁਰੂ ਜੀ ਮੇਰੀ ਅਰਦਾਸ ਹੈ ਪਰ ਧਿਆਨ ਲਾਇ ਕਰ ਸੁਣੋ ਤਾਂ ਗੁਰੂ ਨਾਨਕ ਆਖਿਆ ਭਾਈ ਬਾਲਾ ਅੱਜ ਮੈਂ ਨਿਹਾਲ ਹੋਯਾ ਹਾਂ ਅੱਜ ਅਸਾਂ ਤੇ ਕਰਤਾਰ ਬਹੁਤ ਮੇਹਰਬਾਨ ਹੋਯਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਬਾਲਾ ਜੋ ਕੁਛ ਤੇਰੇ ਜੀ ਵਿੱਚ ਹੈ ਸੋ ਨਿਸੰਗ ਆਖ ਢਿਲ ਨਾ ਕਰ ਝਬ ਆਖ ਤਾਂ ਮੈਂ

ਆਖਿਆ ਗੁਰੂ ਜੀ ਜੇ ਅਸੀ ਔਰ ਮਰਦਾਨਾ ਪੁਰਾਤਮੀ ਯਾਰ ਆਹੇ ਤਾਂ ਮਰਦਾਨਾ ਤੁਰਕ ਕਿਉਂ ਹੋਯਾ ਹੈ ਤੇ ਤੁਸੀ ਆਖਦੇ ਹੋ ਕਿ ਪੁਰਾਤਮੀ ਯਾਰ ਹੈ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਬਾਲਾ ਤ੍ਰੇਤੇ ਯੁਗ ਵਿਚ ਅਸੀ ਤੇ ਮਰਦਾਨਾ ਇਕੱਠੇ ਰਹਿੰਦੇ ਆਏ ਅਤੇ ਏਹ ਤਦ ਭੀ ਹਿੰਦੂ ਮਿਰਾਸੀ ਆਹਾ ਅਤੇ ਰਾਜੇ ਜਨਕ ਆਗੇ ਸਰੋਦ ਕਰਦਾ ਆਹਾ ਇਸ ਵਾਸਤੇ ਪੁਰਾਤਮੀ ਯਾਰ ਆਹਾ ਇਕ ਦਿਨ ਮਰਦਾਨਾ ਸੁਰਾਪਾਨ ਕਰਕੇ ਰਾਜੇ ਜਨਕ ਕੇ ਪਾਸ ਆਯਾ ਤਾਂ ਰਾਜੇ ਦੇ ਮੂੰਹੋਂ ਨਿਕਲਿਆ ਜਾਹ ਮਲੇਛ ਸੋ ਭਾਈ ਬਾਲਾ ਇਸ ਵਾਸਤੇ ਮਰਦਾਨਾ ਤੁਰਕ ਦੇ ਘਰ ਜਨਮ ਹੂਆ ਪੂਰਨ ਪੁਰਖਾਂ ਦੇ ਮੂੰਹੋਂ ਜੋ ਕੁਛ ਨਿਕਲਦਾ ਹੈ ਸੋ ਤਾਂ ਹੋਯਾ ਹੀ ਲੋੜੀਏ ਤਾਂ ਗੁਰੂ ਜੀ ਮੈਂ ਨਮਸਕਾਰ ਕੀਤਾ ਮੈਨੂੰ ਈਹਾਂ ਸੋਝੀ ਨਾਹੀਂ ਪਉਂਦੀ ਕਿ ਓਹ ਜਨਕ ਭਗਤ ਹੈ ਕਿ ਅਉਤਾਰ ਆਇ ਲਿਆ ਹਈ ਧੰਨ ਤੂ ਹੈਂ ਤੇਰੀ ਤੂ ਹੀ ਜਾਣ ਕਿ ਨਿਰੰਕਾਰ ਹੈਂ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਤੂ ਭੀ ਕੁਛ ਪੁੱਛ ਲੈ ਤਾਂ ਮਰਦਾਨੇ ਆਖਿਆ ਗੁਰੂ ਜੀ ਚੰਦ੍ਰਮਾਂ ਕਿਉਂ ਨਹੀਂ ਨਜ਼ਰ ਆਂਵਦਾ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਜਿਤਨਾ ਧਰਤੀ ਪਾਸੋਂ ਸੂਰਜ ਊਚਾ ਹੈ ਉਤਨਾ ਸੂਰਜ ਪਾਸੋਂ ਚੰਦ੍ਰਮਾਂ ਊਚਾ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਧਰਤੀ ਤੋਂ ਚੰਦ੍ਰਮਾਂ ਕਿਤਨਾ ਊਚਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਪੰਜਾਹ ਹਜ਼ਾਰ ਜੋਜਨ ਊਚਾ ਹੈ ਤੇ ਦੁਇ ਲੱਖ ਕੋਹ ਊਚਾ ਹੈ ਤਾਂ ਫੇਰ ਮਰਦਾਨੇ ਆਖਿਆ ਗੁਰੂ ਜੀ ਤਾਰੇ ਕਿਤਨੇ ਊਚੇ ਹੈਨ ਤਾਂ ਗੁਰੂ ਜੀ ਆਖਿਆ ਮਰਦਾਨਿਆਂ ਤਾਰਿਆਂ ਦੀ ਮਰਯਾਦਾ ਹੈ ਨਹੀਂ ਕੋਈ ਊਚੇ ਹੈਨ ਕੋਈ ਨੀਚੇ ਹੈਨ ਇਨਾਂ ਦੀਆਂ ਪੁਰੀਆਂ ਹੈਨ ਤਾਂ ਮਰਦਾਨੇ ਆਖਿਆ ਗੁਰੂ ਜੀ ਧ੍ਰੂ ਤਾਰਾ ਜੋ ਹੈ ਸੋ ਕਿੱਥੇ ਹੈ ਤਾਂ ਫੇਰ ਗੁਰੂ ਨਾਨਕ ਜੀ ਆਖਿਆ ਮਰਦਾਨਾ ਓਹ ਸਭਨਾਂ ਤੇ ਊਚਾ ਹੈ ਸੁਮੇਰ ਕੇ ਊਪਰ ਕੈਲਾਸ਼ ਆਸਣ ਹੈ ਸੋ ਤਿਸ ਊਪਰ ਧ੍ਰੂ ਦਾ ਆਸਣ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਕਿਵੇਂ ਉਸ ਦਾ ਭੀ ਦਰਸ਼ਨ ਹੋਵੇਗਾ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਉਤਾਵਲਾ ਨਾ ਹੋ ਸੱਭੇ ਦਰਸ਼ਨ ਕਰੀਏਂਗੇ ਤਾਂ ਮਰਦਾਨੇ ਆਖਿਆ ਭਲਾ ਹੋਵੇ ਜੀ ਤਾਂ ਫੇਰ ਗੁਰੂ ਨਾਨਕ ਜੀ ਮੈਨੂੰ ਪੁੱਛਿਆ ਕਿਉਂ ਭਾਈ ਬਾਲਾ ਮਰਦਾਨਾ ਕੀ ਆਖਦਾ ਹੈ ਤਾਂ ਮੈਂ ਆਖਿਆ ਗੁਰੂ ਜੀ ਜਿਉਂ ਤੁਸਾਡੀ ਰਜ਼ਾਇ॥ ਬੋਲਹੁ ਭਾਈ ਜੀ ਵਾਹਿਗੁਰੂ॥

## ਆਗੇ ਗੁਰੂ ਜੀ ਊਨਾ ਪਰਬਤ ਨੂੰ ਗਏ

ਤਾਂ ਫੇਰ ਗੁਰੂ ਨਾਨਕ ਜੀ ਸਿਰਧਾਰ ਪਰਬਤ ਤੋਂ ਚਲੇ ਅੱਗੇ ਊਨਾ ਪਰਬਤ ਪਰ ਗਏ ਤਾਂ ਮਰਦਾਨੇ ਪੁੱਛਿਆ ਗੁਰੂ ਜੀ ਇਸ ਪਰਬਤ ਕਾ ਕਿਆ ਨਾਉਂ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਇਸ ਪਰਬਤ ਕਾ ਨਾਉਂ ਊਨਾ ਕਹਿਤੇ ਹੈਂ ਤਾਂ ਫੇਰ ਮਰਦਾਨੇ ਪੁੱਛਿਆ ਗੁਰੂ ਜੀ ਹੁਣ ਅਸੀ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਜੀ ਕਹਿਆ ਅਸੀ ਪੰਝੀ ਹਜ਼ਾਰ ਜੋਜਨ ਸਿਰਧਾਰ ਪਰਬਤ ਤੋਂ ਆਏ ਹਾਂ ਤਾਂ ਮਰਦਾਨੇ ਪੁੱਛਿਆ ਜੀ ਹੁਣ ਚੰਦ੍ਰਮਾਂ ਨਹੀਂ ਨਜ਼ਰ ਆਉਂਦਾ ਤਾਂ ਗੁਰੂ ਜੀ ਕਹਿਆ ਮਰਦਾਨਾ ਹੁਣ ਵੇਖ ਕਰਤਾਰ ਕਿਆ ਤਮਾਸ਼ਾ ਕਰਦਾ ਹੈ ਇਤਨਾ ਵੀਚਾਰ ਕਰਦੇ

ਹੀ ਆਹੇ ਜੋ ਗੋਰਖਨਾਥ ਨੇ ਸਿੱਧ ਮੰਡਲੀ ਵਿਚ ਕਹਿਆ ਜੋ ਮੇਰ ਸਿੱਧੋ ਨਾਥੋ ਜਤੀਓ ਈਹਾਂ ਮਲੀਨ ਦੇਹੀ ਕੀ ਜਗਹ ਨਾਹੀਂ ਅਰ ਏਕ ਨਾਨਕ ਤਪਾ ਮਲ ਮੂਤ੍ਰ ਕੀ ਦੇਹੀ ਲੈਕੇ ਆਯਾ ਹੈ ਮਾਤਲੋਕ ਥੀਂ ਕੋਈ ਸਿੱਧ ਨਾਥ ਜਤੀ ਤਪੀ ਉਸਕੋ ਜਾਇਕੇ ਜੀਤੇਂ ਜੋ ਈਹਾਂ ਨਾ ਆਵੇ ਤਾਂ ਮਛੰਦ੍ਰਨਾਥ ਕਹਿਆ ਮੈਂ ਜਾਤਾ ਹੋਂ ਕਉਣ ਮਾਈ ਮੂੰਡਾ ਹੈ ਤਾਂ ਮਛੰਦ੍ਰਨਾਥ ਗੁਰੂ ਨਾਨਕ ਜੀ ਨੂੰ ਦਿਖਾਈ ਆਇ ਦਿੱਤੀ ਆਇ ਬਚਨ ਕੀਤਾਸੁ ਅਰੇ ਬਾਲੇ ਈਹਾਂ ਜੋ ਆਯਾ ਹੈਂ ਕਿਛੁ ਸ਼ਕਤ ਰਖਦਾ ਹੈਂ ਤਾਂ ਗੁਰੂ ਜੀ ਕਹਿਆ ਆ ਮਛੰਦ੍ਰਨਾਥ ਤੂ ਜੋ ਕੁਛ ਮਾਂਗਤਾ ਹੈਂ ਸੋ ਤੈਨੂੰ ਕਰਤਾਰ ਪਾਸੋਂ ਦਿਵਾਈਐ ਤਾਂ ਮਛੰਦ੍ਰਨਾਥ ਤਮਕ ਖਾਇਕਰ ਬਚਨ ਕੀਤਾ॥ ਮਛੰਦ੍ਰ ਵਾਚ ॥ ਕੈਹਾਥ ਸਿਰ ਕਾ ਕਪਾਟ॥ ਕੈਅੰਗੁਲ ਮੁਖ ਕਾ ਤਾਕ॥ ਕੈ ਹਾਥ ਲੀਲਾਟ ਪਾਟ॥ ਕੈ ਅੰਗੁਲ ਕਲੇਜਾ ॥ ਕੈ ਅੰਗੁਲ ਹੀਅਲਾ॥ ਕੈ ਅੰਗੁਲ ਤਿਲੀ॥ ਕੈ ਅੰਗੁਲ ਫਿਫਰਾ ॥ ਕੈ ਅੰਗੁਲ ਬੱਜਰ ਕੀ ਕੋਠੜੀ॥ ਕੈ ਅੰਗੁਲ ਇਜਬਰ ਕੀ ਕੋਠੜੀ ॥ ਕੈ ਹੱਡੀਆਂ ਕੇਤੇ ਕੋਠੜੀਆਂ॥ ਕੇਤੇ ਹਾਡ ਕੈ ਹਜ਼ਾਰ ਦਿਨ ਰਾਤ ਕੇ ਸਾਸ ॥ ਕੇਤੀ ਦੇਹੀ ਕੀ ਰੋਮਾਵਲ ਕੈਸੇ ਸੰਧ॥ ਕਹੈ ਈਸਰ ਮਛੰਦ੍ਰ ਦੇਹ ਨਾਨਕ ਇਸ ਦੇਹੀ ਕਾ ਮਤੰਤ॥ ਸ੍ਰੀ ਨਾਨਕ ਜੀ ਵਾਚ ॥ ਸਵਾ ਹਾਥ ਸਿਰ ਕਾ ਕਪਾਟ॥ ਚਾਰ ਅੰਗੁਲ ਮੁਖ ਕਾ ਤਾਕ॥ ਹਾਥ ਲੀਲਾਟ ਪਾਟ॥ ਛੱਬੀ ਅੰਗੁਲ ਦਿਲ ॥ ਤੇਰਾਂ ਅੰਗੁਲ ਕਲੇਜਾ॥ ਪੰਜ ਅੰਗੁਲ ਹੀਅਲਾ॥ ਚਾਰ ਅੰਗੁਲ ਤਿਲੀ॥ ਸਤ ਅੰਗੁਲ ਫਿਫਰਾ॥ ਬਾਰਾਂ ਅੰਗੁਲ ਬਜਰ ਕੀ ਕੋਠੜੀ॥ ਨਉਂ ਉਂਗਲ ਇਜਬਰੀ ਕੀ ਕੋਠੜੀ॥ ਅਠ ਸਠ ਹਾਡ ਨੀਲ ਕਰੋੜੀ ਦੇਹੀ ਕੀ ਰੋਮਾਵਲੀ॥ ਚੱਵੀ ਹਜ਼ਾਰ ਦਿਨ ਰਾਤ ਕਾ ਸਾਸ॥ ਨੌਸੈ ਨਾੜੀ ਸੋਲਾਂਸੈ ਸੰਧ॥ ਕਹਿ ਨਾਨਕ ਸੁਣ ਈਸਰ ਮਛੰਦ੍ਰ ਲੇਹੁ ਇਸ ਦੇਹੀ ਕਾ ਮਤੰਤ॥ ੨॥ ਮਛੰਦ੍ਰਨਾਥ ਗੁਰੂ ਨਾਨਕ ਜੀ ਦੇ ਅੱਗੇ ਮੱਥਾ ਟੇਕਿਆ ਅਤੇ ਚਲਦਾ ਰਹਿਆ ਮਛੰਦ੍ਰਨਾਥ ਜਾਇ ਗੋਰਖ ਪਾਸ ਆਖਿਆ ਸੁਣੋ ਨਾਥ ਜੀ ਓਹ ਤਾਂ ਤੱਤਸਰੂਪ ਹੈ ਉਸਕੀ ਮਲ ਮੂਤ੍ਰ ਕੀ ਦੇਹ ਤੋ ਨਾਹੀਂ ਤਾਂ ਭਰਥਰੀਨਾਥ ਆਖਿਆ ਮੈਂ ਜਾਤਾ ਹੂੰ ਤਾਂ ਭਰਥਰੀ ਨਾਥ ਆਇਆ ਆਇਕਰ ਆਖਿਆਸੁ ਆਦੇਸ ਓ ਬਾਲੇ ਆਦੇਸ ਤਾਂ ਗੁਰੂ ਨਾਨਕ ਜੀ ਆਖਿਆ ਆਦੇਸ ਏਕੰਕਾਰ ਕੋ ਆਦੇਸ ਆਓ ਰੇ ਭਰਥਰੀਨਾਥ ਤਾਂ ਭਰਥਰੀ ਨਾਥ ਕਹਿਆ ਰੇ ਬਾਲੇ ਕਹਾਂ ਸੇ ਆਯਾ ਹੈਂ ਕਉਣ ਹੋਤੇ ਹੋ ਤਾਂ ਗੁਰੂ ਨਾਨਕ ਜੀ ਕਹਿਆ ਹੋਤੇ ਨਿਰੰਕਾਰ ਕੇ ਅਰ ਆਏ ਬੇਗੰਮ ਪੁਰੀ ਤੇ ਨਾਉਂ ਨਾਨਕ ਨਿਰੰਕਾਰੀ ਹੈ ਤਾਂ ਭਰਥਰੀਨਾਥ ਬਚਨ ਕੀਤਾ॥ ਭਰਥਰੀ ਵਾਚ ॥ ਕਵਨ ਘਾਟ ਜਿਤ ਕਰੈ ਇਸ਼ਨਾਨ॥ ਬੋਲਨ ਬਕਨ ਤੇ ਰਹੇ ਨਿਰਬਾਨ॥ ਕਵਨ ਜਲ ਜਿਤ ਹਰਿ ਰਸ ਪੀਵੈ॥ ਕਵਨ ਸੁ ਰਸ ਜਿਤ ਅਸਥਿਰ ਥੀਵੈ॥ਐਸਾ ਗਿਆਨ ਦੇਹੋ ਅਬ ਮੋਰੈ॥ ਕਵਨ ਸੰਗ ਤੋਰ ਕਵਨ ਸੰਗ ਜੋਰੈ॥੧॥ ਗੁਰੂ ਨਾਨਕ ਵਾਚ ॥ ਊਪਰ ਅਵਘਟਿ ਸਰਵਰ ਨਾਵੈ ॥ ਬਕਹਿ ਨ ਬੋਲੈ ਅਵਘਟਿ ਨਾਵੈ ॥ ਜਲ ਅਕਾਸੀ ਸੁੰਨਿ ਸਮਾਵੈ॥ ਸਤਿ ਕਰ੍ਹਿਓਲ ਮਹਾ ਰਸ ਪੀਵੈ॥ ਨਾਮ ਰਸਾਇਣ ਪੀ ਅਸਥਿਰ ਥੀਵੈ॥ ਐਸਾ ਗਿਆਨ ਸੁਣੋ ਅਭ ਮੋਰੈ॥ ਭਰਪੂਰ ਏਕੰਕਾਰ ਕੀ ਠਉਰੈ॥ ੨॥

ਭਰਥਰੀ ਵਾਚ ॥ ਕਵਨ ਤੱਤ ਜਿਤ ਤੱਤ ਬਿਲੋਵੈ ॥ ਕਵਨ ਸੁ ਸਰ ਜਿਤ ਮਲਿ ਮਲਿ ਧੋਵੈ॥ ਕੈਸੇ ਰਾਚੇ ਕੈਸੇ ਹੋਵੈ॥ ਕਵਨ ਸਿਉ ਕਰੈ ਕਵਨ ਸਿਉ ਖੋਵੈ॥ ੩॥ ਗੁਰੂ ਨਾਨਕ ਜੀ ਵਾਚ ॥ ਸਚਿ ਮਨਿ ਕਾਰਨ ਤੱਤ ਬਿਲੋਵੈ॥ਸੁਭਰ ਸਰਵਰ ਜਿਤ ਮਲਿ ਮਲਿ ਧੋਵੈ ॥ ਜੈਸੇ ਰਾਚੇ ਤੈਸੋ ਹੋਵੈ। ਕਰਤਾ ਕਰੈ ਸੋਈ ਫੁਨਿ ਹੋਵੈ॥੪॥ ਭਰਥਰੀ ਵਾਚ ॥ ਕਵਨ ਬਰਤਨੇਮ ਜਿਤ ਬਿਨਸੈ ਕਾਮ॥ ਕਵਨ ਸ਼ਬਦ ਨਾ ਸੰਤਾਵੇ ਜਾਮ ॥ ਕਵਨ ਸਾਂਤਿ ਕਰੋਧ ਜਲਾਵੈ॥ ਕਉਨ ਉਪਦੇਸ਼ ਪਰਮ ਪਦ ਪਾਵੈ॥ ੫॥ ਗੁਰੂ ਨਾਨਕ ਜੀ ਵਾਚ ॥ ਸਤਿ ਵਰਤ ਨੇਮ ਨ ਕਾਮ ਸੰਤਾਵੈ ॥ ਸਤਿ ਗੁਰ ਕਾ ਸ਼ਬਦ ਕ੍ਰੋਧ ਜਲਾਵੈ ॥ ਗਗਨ ਨਿਵਾਸ ਸਮਾਧਿ ਲਗਾਵੈ॥ ਪਾਰਸ ਪਰਸ ਪਰਮ ਪਦ ਪਾਵੈ॥ ੬॥ ਭਰਥਰੀ ਵਾਚ ॥ ਕਵਨ ਸੀਤ ਜੋਅਗਨਿ ਬੁਝਾਵੈ॥ ਕਵਨ ਕਾਲ ਬਿਭੂਤ ਚੜ੍ਹਾਵੈ॥ ਕਵਨ ਦੇਖ ਸਹਜਿ ਘਰ ਆਵੈ ॥ ਕਵਨ ਜਤਨ ਕਰ ਨਾਦ ਵਜਾਵੈ॥ ੭ ॥ ਨਾਨਕ ਜੀ ਵਾਚ ॥ ਗੁਰ ਹਿਵ ਸੀਤਲ ਅਗਨਿ ਬੁਝਾਵੈ ॥ ਸੇਵਾ ਸੁਰਤਿ ਬਿਭੂਤ ਚੜ੍ਹਾਵੈ॥ ਗੁਰਦਰਸਨ ਦੇਖਿ ਸਹਜਿ ਘਰਿ ਆਵੈ। ਨਿਰਮਲ ਬਾਣੀ ਨਾਦ ਵਜਾਵੈ ॥ ੮॥ ਭਰਥਰੀ ਵਾਚ ॥ ਕਹਾਂ ਗਿਆਨ ਰਸ ਪੀਵੈ ਸਾਰ॥ ਕਵਨ ਤੀਰਥ ਮਜਨ ਵੀਚਾਰ॥ ਕਵਨ ਨਾਥ ਪੂਜੈ ਪੂਜਾਰਾ॥ ਕਵਨ ਜੋਤਿ ਜੋਤਿ ਜੋ ਧਾਰਾ॥ ੯॥ ਗੁਰੂ ਨਾਨਕ ਜੀ ਵਾਚ ॥ਅੰਤਰ ਗਿਆਨ ਮਹਾ ਰਸ ਸਾਰਾ ॥ ਤੀਰਥ ਮਜਨ ਗੁਰ ਵੀਚਾਰਾ ॥ਅੰਤਰ ਪੂਜਾ ਥਾਨ ਮੁਰਾਰਾ॥ ਪ੍ਰਭ ਜੋਤੀਜੋਤਿ ਮਿਲਾਵਣਹਾਰਾ॥ ੧੦॥ ਭਰਥਰੀ ਵਾਚ ॥ ਕਉਨ ਸੁ ਰਸ ਔ ਰਸੀਆ ਭਾਉ॥ ਕਵਨ ਸੁ ਤਖਤ ਨਿਵਾਸੀ ਗਾਉ॥ ਕਉਨ ਸੁ ਕਾਰ ਕਰੇ ਕਰਾਇ॥ ਕਵਨ ਸੁ ਅਲਖ ਨ ਲਖਿਆ ਜਾਇ ॥ ੧੧ ॥ ਗੁਰੂ ਨਾਨਕ ਜੀ ਵਾਚ ॥ ਰਸ ਰਸੀਆ ਮਨ ਏਕੈ ਭਾਇ॥ ਤਖਤ ਨਿਵਾਸੀ ਨਿਰੰਜਨ ਰਾਇ ॥ ਕਾਰ ਕਮਾਉਣੀ ਖਸਮ ਰਜਾਇ॥ ਅਵਗਤਿ ਨਾਥ ਨ ਲਖਿਆ ਜਾਇ ॥ ੧੨॥ ਭਰਥਰੀ ਵਾਚ ॥ ਕਹਿ ਉਪਜੈ ਕਹਿ ਕਹੀਐ ਦੂਰਿ ॥ ਕਿਨ ਮਹਿ ਜੋਤਿ ਰਹੀ ਭਰਪੂਰਿ॥ ਕਿਸ ਨੇੜੈ ਕਿਸ ਦੂਰ ਬਤਾਵੈ॥ ਕਿਸ ਗੁਣ ਗਾਵੈ ਕਿਹ ਸੁਣਾਵੈ॥ ੧੩ ॥ ਗੁਰ ਨਾਨਕ ਵਾਚ ॥ ਜਲ ਤੇ ਉਪਜੈ ਜਲ ਤੇ ਦੂਰ॥ ਜਲ ਮਹਿ ਜੋਤਿ ਰਹੀ ਭਰਪੂਰ ॥ ਕਿਸ ਨੇੜੈ ਕਿਸ ਆਖੈ ਦੂਰ॥ ਹਰਿ ਗੁਣ ਗਾਵੈ ਦੇਖਿ ਹਜੂਰ॥ ੧੪॥ ਭਰਥਰੀ ਵਾਚ ॥ ਕਉਨ ਅੰਤਰ ਕਉਨ ਬਾਹਰ ਹੋਇ ॥ ਕਉਣ ਕਾਰਨਿ ਚਲੈ ਸਭ ਰੋਇ ॥ ਕਹਿ ਭਰਥਰੀ ਨਾਨਕ ਦੇਹੁ ਬੀਚਾਰ॥ ਬੋਲਤਿ ਕਉਨ ਕਰੇ ਅਧਾਰ॥ ੧੫॥ ਗੁਰੂ ਨਾਨਕ ਜੀ ਵਾਚ ॥ ਅੰਤਰ ਬਾਹਰ ਏਕੋ ਸੋਇ ॥ ਏਕੰਕਾਰ ਕਹੈ ਸੋ ਹੋਇ ॥ ਸੁਣ ਭਰਥਰ ਨਾਨਕ ਕਹੈ ਬੀਚਾਰ ॥ ਬੋਲਤ ਰਹੈ ਪਵਣ ਆਧਾਰ॥ ੧੬॥ ਏਹ ਸੁਣਕਰ ਭਰਥਰੀ ਭੀ ਹਉਲਾ ਹੋਇ ਗਇਆ ਜਦ ਏਹ ਹਕੀਕਤ ਗੁਰੂ ਅੰਗਦ ਜੀ ਸੁਣੀ ਤਾਂ ਸ੍ਰੀ ਗੁਰੂ ਅੰਗਦ ਜੀ ਆਖਿਆ ਭਾਈ ਬਾਲਾ ਏਹ ਤੇਰੇ ਹਾਜ਼ਰ ਹੁੰਦੇਹੀ ਹੋਈ ਹੈ ਤਾਂ ਬਾਲੇ ਆਖਿਆ ਗੁਰੂ ਜੀ ਏਹ ਜੋ ਬਾਤ ਹੋਈ ਹੈ ਸੋ

ਮੇਰੇ ਹਜ਼ੂਰ ਹੋਈ ਹੈ ਏਵ ਸੁਣਦੇ ਹੀ ਗੁਰੂ ਅੰਗਦ ਜੀ ਮਸਤ ਹੋਇ ਗਏ ਸੱਤ ਦਿਨ ਅਤੇ ਸੱਤ ਰਾਤ ਬਿਦੇਹ ਹੀ ਰਹੇ ਕੋਈ ਬੁਲਾਵੈ ਤਾਂ ਬੋਲਣ ਨਾਹੀਂ ਨਾ ਕੁਛ ਖਾਵਨ ਅਤੇ ਨਾ ਕੁਛ ਪੀਵਣ ਅਤੇ ਪਿੰਡ ਵਿਚ ਧੁੰਮ ਪੈਗਈ ਜੋ ਗੁਰੂ ਅੰਗਦ ਜੀ ਸਮਾਇ ਗਏ ਜਾਂ ਅਠਵਾਂ ਦਿਨ ਹੋਯਾ ਤੇ ਸਵਾ ਪਹਿਰ ਦਿਨ ਚੜ੍ਹਿਆ ਤਾਂ ਗੁਰੂ ਅੰਗਦ ਜੀ ਸੁਧ ਵਿਚ ਆਏ ਸਵਾਧਾਨ ਹੋਏ ਅਤੇ ਆਖਿਆ ਭਾਈ ਬਾਲੇ ਨੂੰ ਸਦਵਾਇਆ ਅਤੇ ਬਾਲੇ ਸੰਧੂ ਆਇ ਮੱਥਾ ਟੇਕਿਆ ਤਾਂ ਗੁਰੂ ਅੰਗਦ ਜੀ ਆਖਿਆ ਭਾਈ ਬਾਲਾ ਏਹ ਅੰਮ੍ਰਿਤ ਸਭੋ ਤੇਰੇ ਹੀ ਵੰਡੇ ਆਯਾ ਹੈ ਤਾਂ ਭਾਈ ਬਾਲਾ ਸੰਧੂ ਬੋਲਿਓ ਨਾਹੀਂ ਅਤੇ ਬਾਲਾ ਮਸਤ ਹੋਇ ਗਿਆ ਫੇਰ ਭਾਈ ਬਾਲਾ ਸੱਤੀਂ ਪਹਿਰੀਂ ਦੇਹ ਵਿਚ ਆਯਾ ਸਵਾਧਾਨ ਹੋਯਾ ਤੇ ਲਗਾ ਜਨਮਸਾਖੀ ਲਿਖਾਵਣ ਤੇ ਭਾਈ ਪੈੜਾ ਮੋਖਾ ਖੱਤ੍ਰੀ ਲਗਾ ਲਿਖਣ ਤੇ ਗੁਰੂ ਅੰਗਦ ਜੀ ਸੁਣ ਰਹੇ ਹੈਨ ਤਾਂ ਗੁਰੂ ਅੰਗਦ ਜੀ ਆਖਿਆ ਕਹੁ ਭਾਈ ਬਾਲਾ ਅਗੇ ਕੀਕੂੰ ਹੋਈ ॥

## ਸਾਖੀ ਸਿਲਕਾ ਪਰਬਤ ਕੀ

ਤਾਂ ਫੇਰ ਗੁਰੂ ਨਾਨਕ ਜੀ ਸਿਲਕਾ ਪਰਬਤ ਪਰ ਗਏ ਤਾਂ ਚੰਦ੍ਰਮਾਂ ਦਿੱਸਣੋਂ ਰਹਿ ਗਇਆ ਤਾਂ ਮਰਦਾਨੇ ਪੁੱਛਿਆ ਗੁਰੂ ਜੀ ਹੁਣ ਤਾਂ ਚੰਦ੍ਰਮਾਂ ਭੀ ਨਾਹੀਂ ਨਜ਼ਰ ਆਂਵਦਾ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਹੇਠ ਦੇਖ ਤਾਂ ਮਰਦਾਨਾ ਲੱਗਾ ਹੇਠ ਦੇਖਣ ਤਾਂ ਚੰਦ੍ਰਮਾਂ ਹੇਠ ਨਜ਼ਰ ਆਯਾ ਤਾਂ ਫੇਰ ਮਰਦਾਨੇ ਆਖਿਆ ਗੁਰੂ ਜੀ ਅਸੀ ਚੰਦ੍ਰਮਾਂ ਕੋਲੋਂ ਉਪਰ ਆਏ ਹਾਂ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਅਸੀ ਸਭੋ ਬਵਿੰਜਾ ਹਜ਼ਾਰ ਜੋਜਨ ਆਏ ਹਾਂ ਤਾਂ ਮਰਦਾਨੇ ਆਖਿਆ ਗੁਰੂ ਜੀ ਇਸ ਤੇ ਅੱਗੇ ਭੀ ਕਾਈ ਜਾਹਗਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਅੱਗੇ ਵਡੀਆਂ ਜਾਹਗਾ ਹੈਨ ਤਾਂ ਫੇਰ ਮਰਦਾਨੇ ਕਹਿਆ ਜੀ ਕੀ ਜਗਾ ਹੈਨ ਤਾਂ ਗੁਰੂ ਜੀ ਆਖਿਆ ਮਰਦਾਨਾ ਅੱਗੇ ਸੁਮੇਰ ਹੈ ਉਸ ਉਪਰ ਸਿੱਧ ਮੰਡਲੀ ਹੈ ਅਤੇ ਸਿੱਧ ਮੰਡਲੀ ਤੋਂ ਅੱਗੇ ਦੱਤਾਤ੍ਰੇ ਹੈ ਸੰਨਿਆਸੀ ਅਵਧੂਤ ਹੈ ਉਸ ਤੋਂ ਅੱਗੇ ਕੁਮੇਰ ਹੈ ਜਿਸਦੇ ਹਵਾਲੇ ਸਭ ਮਾਇਆ ਹੈ ਅਤੇ ਨਾਲੇ ਨਉ ਨਿਧਾਂ ਹੈਨ ਉਸ ਤੋਂ ਅੱਗੇ ਮਹਾਂਦੇਵ ਭੰਡਾਰੀ ਹੈਨ ਪਰ ਆਪ ਪਿੰਗਲਾ ਹੈ ਅਤੇ ਉਸਦੇ ਉਪਰ ਕਉਲਾਸ ਹੈ ਜਿੱਥੇ ਧ੍ਰੂਹ ਭਗਤ ਕਾ ਮੰਡਲ ਹੈ ਤਿਸਦੇ ਉਪਰ ਨਿਰੰਕਾਰ ਕਾ ਤਖ਼ਤ ਹੈ ਉਸ ਉਪਰ ਆਪ ਨਿਰੰਕਾਰੁ ਕਰਤਾ ਪੁਰਖ ਜੋਤੀ ਸਰੂਪ ਬਿਰਾਜਮਾਨ ਹੈ ਤਾਂ ਮਰਦਾਨੇ ਪੁੱਛਿਆ ਜੀ ਇਥੋਂ ਸੁਮੇਰ ਕਿਤਨਾ ਉੱਚਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਇਥੋਂ ਤਿਹੱਤ੍ਰ ਹਜ਼ਾਰ ਜੋਜਨ ਉੱਚਾ ਹੈ ਫੇਰ ਮਰਦਾਨੇ ਪੁੱਛਿਆ ਗੁਰੂ ਜੀ ਜਿਸ ਧਰਤੀ ਪਾਸੋਂ ਅਸੀ ਆਏ ਹਾਂ ਉਥੋਂ ਸੁਮੇਰ ਕਿਤਨਾ ਉੱਚਾ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਜਿੱਥੋਂ ਅਸੀ ਆਹੇ ਉਸ ਤੋਂ ਸਵਾ ਲੱਖ ਜੋਜਨ ਉੱਚਾ ਹੈ ਏਹ ਗੋਸ਼ਟ ਮਰਦਾਨੇ ਨਾਲ ਕਰਦੇ ਆਹੇ ਤਿਚਰਾਂ ਨੋਂ ਭੰਗਰਨਾਥ ਆਇ ਪਹੁਚਿਆ ਤੇ ਆਂਵਦਾ ਹੀ ਆਖਣ ਲੱਗਾ ਅਰੇ ਮਾਈ ਮੂੰਡੇ ਕਹਾਂ ਚਲਾ ਆਵਤਾ ਹੈਂ ਅੱਗੇ ਤੇਰਾ ਕੰਮ ਨਾਹੀਂ ਤਾਂ ਗੁਰੂ ਨਾਨਕ ਜੀ ਸ਼ਲੋਕ ਆਖਿਆ ॥ ਗੁਰੂ ਨਾਨਕ

ਜੀ ਵਾਰ ॥ ਮਾਈ ਹਮਾਰੀ ਮਨਸਾ ਹੋਤੀ ਤਿਸਕਾ ਮੂੰਡ ਮੁੰਡਾਯਾ॥ ਦੁਰਮਤ ਹਮਰੀ ਦਾਦੀ ਕਹੀਏ ਤਿਸਕਾ ਕਾਨ ਛਿਦਾਯਾ॥ਤਾਕੀ ਰਾਖ ਲੈ ਨਿਰਮਲ ਛਾਣੀਸੋਈ ਬਿਭੂਤ ਚੜ੍ਹਾਯਾ॥ ਕਹੇ ਨਾਨਕ ਸੁਣ ਭੰਗਰਨਾਥਾ ਤੈਂ ਪੂਰਾ ਜੋਗ ਨ ਪਾਯਾ॥ ਜੁਗਤ ਨ ਜਾਣੀ ਅਉਧ ਵਧਾਈ ਬਿਰਥਾ ਜਨਮ ਗਵਾਯਾ॥ ਕੰਨ ਪੜਾਏ ਮੁੰਦਾਂ ਪਾਈਆਂ ਜੋਗ ਕੀ ਜੁਗਤਿ ਨ ਜਾਣੀ॥ ਲਾਇ ਬਿਭੂਤ ਬੈਠਾ ਹੁਇ ਜੋਗੀ ਸਗਲੀ ਸੁਧ ਬਉਰਾਨੀ॥ ਡੰਡਾ ਫਹੂਆ ਹਾਥ ਫਹੋਰੀ ਸੇਲੀ ਅੰਗ ਬਨਾਈ॥ ਕਹਿ ਨਾਨਕ ਸੁਣ ਭੰਗਰਨਾਥਾ ਤੈਂ ਝੂਠੀ ਅਉਧ ਵਧਾਈ॥੨॥ ਤਾਂ ਭੰਗਰਨਾਥ ਭੀ ਹਉਲਾ ਹੋਇ ਗਿਆ ਤਾਂ ਗੁਰੂ ਨਾਨਕ ਜੀ ਕਹਿਆ ਕਿਉਂ ਭਾਈ ਬਾਲਾ ਕਿਆ ਰਜ਼ਾਇ ਹੈ ਤਾਂ ਮੈਂ ਆਖਿਆ ਜੀ ਜਿਉਂ ਤੁਸਾਡੀ ਰਜ਼ਾਇ ਤਾਂ ਫੇਰ ਗੁਰੂ ਜੀ ਕਹਿਆ ਕਿਉਂ ਮਰਦਾਨਾ ਕਿਆ ਰਜ਼ਾਇ ਹੈ ਤਾਂ ਮਰਦਾਨੇ ਕਹਿਆ ਜੀ ਵਤ ਉਸ ਧਰਤੀ ਤੇ ਫੇਰ ਕਦ ਆਵੀਏਂਗੇ ਭਲਾ ਏਹ ਭੀ ਦੇਖ ਜਾਈਐ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਅਸਾਂ ਤੇਰਾ ਆਖਿਆ ਭੀ ਮੰਨਣਾ ਹੈ ਤਾਂ ਫੇਰ ਕੂਨਾ ਪਰਬਤ ਨੂੰ ਚਲੇ ॥ ਬੋਲਹੁ ਭਾਈ ਜੀ ਵਾਹਿਗੁਰੂ ॥

## ਸਾਖੀ ਕੂੰਨਾ ਪਰਬਤ ਦੀ ਚਲੀ

ਤਾਂ ਓਥੋਂ ਗੁਰੂ ਨਾਨਕ ਜੀ ਅੰਤ੍ਰਧਿਆਨ ਹੋਏ ਤਾਂ ਕੂੰਨਾ ਪਰ ਬਤ ਉਪਰ ਜਾਇ ਖੜੇ ਹੋਏ ਤਾਂ ਮਰਦਾਨੇ ਪੁੱਛਿਆ ਜੀ ਹੁਣ ਕਿਥੇ ਆਏ ਆਹੇ ਤਾਂ ਗੁਰੂ ਨਾਨਕ ਆਖਿਆ ਮਰਦਾਨਾ ਅਸੀ ਕੂੰਨਾ ਪਰਬਤ ਉਤੇ ਆਏ ਹਾਂ ਤਾਂ ਫੇਰ ਮਰਦਾਨੇ ਪੁੱਛਿਆ ਜੀ ਅਸੀ ਸਿਲਕਾ ਪਰਬਤ ਉਤੋਂ ਕਿਤਨੇ ਜੋਜਨ ਆਏ ਹਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਸਿਲਕਾ ਪਰਬਤ ਪਾਸੋਂ ਸੈਂਤਾਲੀ ਹਜ਼ਾਰ ਜੋਜਨ ਆਏ ਹਾਂ ਤਾਂ ਫੇਰ ਮਰਦਾਨੇ ਪੁੱਛਿਆ ਗੁਰੂ ਜੀ ਅਸੀ ਸੱਭੇ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਅਸੀ ਸਭੇ ਨੜਿੰਨਵੇ ਹਜ਼ਾਰ ਜੋਜਨ ਆਏ ਹਾਂ ਤਾਂ ਫੇਰ ਭਾਈ ਮਰਦਾਨੇ ਪੁੱਛਿਆ ਗੁਰੂ ਜੀ ਇਥੋਂ ਸੁਮੇਰ ਕਿਤਨੇ ਜੋਜਨ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਇਥੋਂ ਸੁਮੇਰ ਛੱਬੀ ਹਜ਼ਾਰ ਜੋਜਨ ਹੈ ਜਦ ਏਹੋ ਈ ਵਿਚਾਰਾਂ ਕਰਦੇ ਸੇ ਇਤਨੇ ਪਿੱਛੋਂ ਕਨੀਫ਼ਾ ਸਿੱਧ ਆਇ ਪਹੁਚਾ ਤਾਂ ਗੁਰੂ ਨਾਨਕ ਜੀ ਹੱਸਿਆ ਤਾਂ ਮਰਦਾਨੇ ਪੁੱਛਿਆ ਗੁਰੂ ਜੀ ਆਪ ਕਿਉਂ ਹਸੇ ਹੋ ਜੀ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆਂ ਏਹ ਜੋ ਸਿੱਧ ਦੇਖਦਾ ਹੈਂ ਇਸਦਾ ਨਾਮ ਕਨੀਫ਼ਾ ਹੈ ਅਤੇ ਗੋਰਖ ਦਾ ਚੇਲਾ ਹੈ ਤੇ ਗੋਰਖ ਅਸਾਂ ਉਪਰ ਚੜ੍ਹਤਾਂ ਕਰ ਕਰ ਭੇਜਦਾ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਜੇ ਮੈਨੂੰ ਹੁਕਮ ਹੋਵੇ ਤਾਂ ਮੈਂ ਇਸ ਜੋਗੀ ਨੂੰ ਚੱਡਿਓਂਗਾਟੇ ਕਰਾਂ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਏਥੇ ਚੱਡੇਗਾਟੇ ਕਰਨ ਦੀ ਲੜਾਈ ਨਹੀਂ ਏਥੇ ਜੋ ਹੈ ਸੋ ਸ਼ਬਦ ਦੀ ਲੜਾਈ ਹੈ ਤਾਂ ਮਰਦਾਨੇ ਕਹਿਆ ਭਲਾ ਗੁਰੂ ਜੀ ਇਤਨੇ ਮੇਂ ਕਨੀਫ਼ਾ ਸਿੱਧ ਬੋਲਿਆ ਸੁਣਹੁ ਬਾਲਾ ਏਥੇ ਜੋ ਤੂੰ ਆਯਾ ਹੈਂ ਸੋ ਕਿਉਂਕਰ ਆਯਾ ਹੈਂ ਤਾਂ ਨਾਨਕ ਜੀ ਕਹਿਆ ਹਮ ਜੋ ਆਏ ਹੈਂ ਸ੍ਰੀ ਨਿਰੰਕਾਰ ਦੇ ਦਰਸ਼ਨ ਕਉ ਆਏ ਹਾਂ ਤਾਂ ਕਨੀਫ਼ੇ ਸਿੱਧ ਕਹਿਆ ਅਰੇ ਬਾਲੇ ਆਗੇ ਭੀ

ਕਬੀ ਨਿਰੰਕਾਰ ਕਾ ਦਰਸ਼ਨ ਕੀਆ ਹੈ ਕਿ ਅਬ ਹੀ ਆਏ ਹੋ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਕਨੀਫ਼ਾ ਹਮ ਆਗੇ ਭੀ ਦਰਸ਼ਨ ਕੀਆ ਹੈ ਅਰ ਅਬ ਭੀ ਆਏ ਹੈਂ ਤਾਂ ਫੇਰ ਕਨੀਫ਼ੇ ਸਿੱਧ ਕਹਿਆ ਅਰੇ ਬਾਲੇ ਤੁਮਾਰਾ ਨਾਉਂ ਕਿਆ ਹੈ ਅਰ ਤੁਮ ਹੋਤੇ ਕਉਣ ਹੋ ਤਾਂ ਸ੍ਰੀ ਗੁਰੂ ਨਾਨਕ ਜੀ ਇੱਕ ਸ਼ਬਦ ਕਹਿਆ॥

ਰਾਗ ਆਸਾ ਮਹਲਾ ੧ ॥ ਨਾਉਂ ਹਮਾਰਾ ਅਚਰਜ ਕਹੀਐ ਹਮ ਹੋਤੇ ਅਚਰਜ ਰੱਬਾਨੀ॥ ਸਿਫਤ ਹਮਾਰੀ ਸਭ ਮੂਰਤ ਮਹਿ ਜੋਤ ਸਗਲ ਮਹਿਤਾਨੀ॥ ੧॥ ਸੁਨਹੁ ਕਨੀਫ਼ਾ ਰਾਵਲ ਜੋਗੀ ॥ ਸਤਜੁਗ ਤ੍ਰੇਤੇ ਦੁਆਪੁਰ ਕਲਜੁਗ ਨਿਰਮਲ ਸਦਾ ਆਰੋਗੀ॥ ੧॥ ਰਹਾਉ ॥ ਜ਼ਾਤ ਹਮਾਰੀ ਜਤ ਕਤ ਦੇਖਉ ਨਾਨਾ ਬਰਨ ਹਮਾਰਾ॥ ਉਪਜਨ ਬਿਨਸਨ ਖੇਲ ਹਮਾਰਾ ਸ਼ਿਵ ਸ਼ਕਤੀ ਬਿਉਹਾਰਾ ॥੨ ॥ ਹਰਖ ਸ਼ੋਗ ਕੀ ਕਾਇਆ ਬਾਂਧੀ ਪਾਪ ਪੁੰਨ ਦੁਇ ਸਾਖੀ॥ ਕਲਾ ਹਮਾਰੀ ਜਲ ਥਲ ਪਸਰੀ ਜੋਤਿ ਸਪੂਰਨ ਸਾਖੀ ॥ ੩ ॥ ਏਕੰਕਾਰ ਹਮਾਰਾ ਸਾਹਿਬ ਜਿਸ ਹਮ ਸਾਜ ਨਿਵਾਜੇ॥ ਕਹੈ ਨਾਨਕ ਸੁਨਹੁ ਕਨੀਫ਼ਾ ਸੁਰਤ ਸ਼ਬਦ ਮਿਲ ਗਾਜੇ॥੪॥ ਫੇਰ ਕਨੀਫ਼ਾ ਸਿੱਧ ਬੋਲਿਆ ਅਰੇ ਨਾਨਕ ਤੁਮਨੇ ਗੁਰੂ ਕੋਈ ਨਾਹੀਂ ਕੀਆ ਚਲੋ ਤੁਮ ਗੋਰਖ ਕਉ ਗੁਰੂ ਕਰੋ ਕੰਨ ਪੜਾਵੋ ਤੇ ਮੁੰਦ੍ਰਾਂ ਪਹਿਰੋ॥ ਤਾਂ ਗੁਰੂ ਨਾਨਕ ਜੀ ਇਕ ਸ਼ਲੋਕ ਆਖਿਆ

ਏਕੋ ਚੀਰਾ ਜਾਨੈ ਸੋ ਜੋਗੀ॥ ਕਲ ਮਾਇਆ ਤੇ ਰਹੈ ਅਰੋਗੀ॥ ਸੁੰਨ ਮੰਡਲ ਕੀ ਭਿਖਿਆ ਖਾਈ॥ ਸਤ ਸੰਤੋਖ ਕੀ ਖਿੰਥਾ ਪਾਈ॥ ਬਿਨ ਖੱਪਰ ਪਾਣੀ ਪੀਆ ॥ ਬਿਨ ਧਰਤੀ ਬਿਨ ਖੂਆ ॥ ਬਿਨਾਸਿੰਙੀ ਨਾਦ ਸ਼ਬਦ ਵਾਜੈ॥ਬਿਨ ਬਾਦਰ ਗਗਨਾ ਗਾਜੈ॥ ਬਿਜਲੀ ਚਮਕਾਰਾ ਲਾਇਆ॥ ਤਬ ਦਾਸ ਨਾਨਕ ਜੋਗ ਪਾਇਆ॥ ੧॥ ਤਾਂ ਕਨੀਫ਼ਾ ਸਿੱਧ ਭੀ ਹਉਲਾ ਹੋਇਕਰ ਗਿਆ ਤਾਂ ਮਰਦਾਨੇ ਆਖਿਆ ਗੁਰੂ ਜੀ ਹੁਣ ਤਾਂ ਅੱਗੇ ਚਲੋ ਜੀ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਉਤਾਵਲਾ ਨਾ ਹੋ ਅਤੇ ਸਿੱਧਾਂ ਦਾ ਤਮਾਸ਼ਾ ਦੇਖ ਤਾਂ ਮਰਦਾਨੇ ਆਖਿਆ ਜੀ ਜਿਵੇਂ ਤੁਸਾਡੀ ਰਜ਼ਾਇ ਜਾਂ ਏਹ ਬਾਤਾਂ ਹੋ ਰਹੀਆਂ ਸੀ ਜੋ ਹਨੀਫ਼ਾ ਸਿੱਧ ਆਇਆ ਅਤੇ ਆਉਂਦੇ ਹੀ ਆਖਿਓਸ ਅਦੇਸ ਹੋ ਬਾਲੇ ਅਦੇਸ ਤਾਂ ਗੁਰੂ ਨਾਨਕ ਜੀ ਆਖਿਆ ਆਦੇਸ ਏਕੰਕਾਰ ਕੋ ਆਦੇਸ ਆਉ ਹਨੀਫ਼ਾ ਜੋਗੀ ਤਾਂ ਹਨੀਫ਼ੇ ਸਿੱਧ ਕਹਿਆ ਅਰੇ ਬਾਲੇ ਤੂੰ ਮੁਝਕੋ ਕਿਆ ਜਾਨਤਾ ਹੈਂ ਤੂੰ ਮੇਰਾ ਨਾਉਂ ਕਿਉਂ ਕਰ ਸਹੀ ਕੀਤਾ ਹੈ ਏਹ ਮੁਝਕੋ ਦੱਸ ਤਾਂ ਗੁਰੂ ਨਾਨਕ ਜੀ ਆਖਿਆ ਸੁਣ ਹਨੀਫ਼ਾ ਤੂੰ ਰਾਜੇ ਕੰਕਰਨ ਕਾ ਬੇਟਾ ਹੈਂ ਜਬ ਤੇਰਾ ਪਿਤਾ ਮੂਆ ਥਾ ਤਬ ਤੂੰ ਸਤਾਰਾਂ ਬਰਸਾਂ ਕਾ ਥਾ ਅਤੇ ਤੁਮਾਰਾ ਨਗਰ ਸੀਲਾਪੁਰ ਥਾ ਜਬ ਤੂੰ ਰਾਜ ਲਗਾ ਕਰਨ ਤਾਂ ਇਕ ਦਿਨ ਤੂੰ ਸ਼ਿਕਾਰ ਖੇਡਣ ਗਿਆ ਥਾ ਅਤੇ ਤੂੰ ਸ਼ਿਕਾਰ ਮਾਰਿਆ ਪਰ ਤੂੰ ਅਪਣੇ ਆਤਮੇ ਵਿੱਚ ਬੜਾ ਬਿਗਸਿਆ ਥਾ ਤਬ ਤੁਝ ਕਉ ਗੋਰਖਨਾਥ ਦਿਖਾਲੀ ਆਇ ਦਿੱਤੀ ਤਾਂ ਤੂੰ ਕਹਿਆ ਜੋਗੀ ਕਉ ਭੰਡਾਰ ਦੇਵੋ ਤਾਂ ਗੋਰਖਨਾਥ ਨੇ ਕਹਾ ਰੇ ਬਾਲਕੇ ਏਹ ਭੰਡਾਰਾ ਹਮ ਨਾਹੀਂ ਲੇਤੇ

ਏਹ ਮਲੀਨ ਹੈ ਤਬ ਤੁਮਨੇ ਕਹਾ ਕਿਉਂ ਨਾਥ ਜੀ ਏਹ ਅਹਾਰ ਤੁਝ ਕਿਉਂ ਮਲੀਨ ਕਹਿਆ ਹੈ ਤਾਂ ਗੋਰਖਨਾਥ ਨੇ ਕਹਿਆ ਰੇ ਬਾਲਕੇ ਤੇਰੇ ਮਨ ਮੇਂ ਦਇਆ ਨਾਹੀਂ ਤੇਰੀ ਕਾਯਾਂ ਬਾਰ ਬਾਰ ਕੁਸੇਗੀ ਤਾਂ ਤੂ ਕਹਿਆ ਨਾਥ ਜੀ ਕਿਵੇਂ ਕਾਯਾਂ ਕੁਸੇ ਨਾਹੀਂ ਤਾਂ ਗੋਰਖਨਾਥ ਨੇ ਕਹਿਆ ਅਰੇ ਬਾਲਕੇ ਤੁਮ ਜੋਗ ਕਮਾਵੇ ਤੋ ਕਾਯਾ ਛੀਜੇ ਨਾਹੀਂ ਤੈਨੇ ਫੇਰ ਕਹਿਆ ਨਾਥ ਜੀ ਕਿਉਂ ਕਰ ਜੋਗ ਕਮਾਈਏ ਤਾਂ ਗੋਰਖਨਾਥ ਕਹਿਆ ਮੂੰਡ ਮੁੰਡਾਵੇ ਮੁੰਦ੍ਰਾਂ ਪਾਵੇ ਇਸ ਬਿਧ ਜੋਗ ਕਮਾਵੇ ਤਾਂ ਤੂ ਗੋਰਖ ਅੱਗੇ ਮੱਥਾ ਟੇਕਿਆ ਤੇ ਬੈਠ ਗਿਉਂ ਤਾਂ ਗੋਰਖਨਾਥ ਨੇ ਤੇਰਾ ਮੂੰਡ ਮੁੰਡਿਆ ਕੰਨ ਪਾੜੇ ਤੁਝ ਕਉ ਜੋਗ ਦੀਆ ਤਬ ਤੂ ਸਿੱਧ ਹੂਆ ਤਾਂ ਹਨੀਫ਼ੇ ਸਿੱਧ ਕਹਿਆ ਅਰੇ ਨਾਨਕ ਹਮਾਰੇ ਕੰਨ ਕਿਸ ਜਗਹ ਪਾੜੇ ਅਰ ਕਿਸ ਜਗਹ ਮੂੰਡ ਮੁੰਡਿਆ ਤਾਂ ਗੁਰੂ ਨਾਨਕ ਜੀ ਕਹਿਆ ਹਨੀਫ਼ਾ ਲੁੰਡੇ ਪਿੱਪਲ ਕੇ ਹੇਠ ਤਾਂ ਹਨੀਫ਼ੇ ਕਹਿਆ ਜੇ ਤੁਮ ਐਸੇ ਹੋ ਤਾਂ ਹਮਾਰੀ ਭੀ ਨਿਸ਼ਾ ਕਰੋ ਤਾਂ ਗੁਰੂ ਨਾਨਕ ਜੀ ਕਹਿਆ ਕਹੁ ਹਨੀਫ਼ਾ॥ ਹਨੀਫ਼ਾ ਵਾਚ ॥ ਅਖੇਰ ਵਿਰਤ ਬਾਹਰ ਰਹੈ ਕੋ ਨਾਇ॥ ਅਹੇੜਾ ਕਹੀਐ ਕਉਨ ਕੀ ਜਾਇ॥ ਕਉਨ ਸੰਗ ਲੇ ਚੜ੍ਹੇ ਸ਼ਿਕਾਰ॥ ਕਉਨ ਮਿਰਗ ਪਕੜ ਲਿਆਏ ਘਾਟ॥ ਕਉਨ ਕਰ ਰਾਖੇ ਉਨ ਕਉ ਬਾਟ॥ ਏਹ ਅਹੇੜਾ ਕਿਸਕੇ ਸਾਥ॥ ਹਨੀਫ਼ਾ ਪੂਛੈ ਨਾਨਕ ਪਾਸ॥ ਗੁਰੂ ਨਾਨਕ ਜੀ ਵਾਚ ॥ ਅਖੇਰ ਬਿਰਤ ਬਾਹਰ ਆਇਓ ਧਾਇ॥ ਅਹੇੜਾ ਪਾਇਓ ਘਰ ਕੀ ਗਾਇ॥ ਸੰਤ ਸੰਗ ਲੈ ਚੜ੍ਹਿਓ ਸ਼ਿਕਾਰ॥ ਤ੍ਰਿਸ਼ਨਾ ਚਪਲ ਕਉ ਲੇਵੈ ਮਾਰ॥ ਮਿਰਗ ਪਕੜ ਘਰ ਆਣੇ ਹਾਟ॥ ਚੁਖ ਚੁਖ ਲੇਗਏ ਬਾਟ ਅਰ ਘਾਟ॥ ਏਹ ਅਹੇੜਾ ਕੀਨੋ ਦਾਨ॥ ਨਾਨਕ ਕੇ ਘਰ ਕੇਵਲ ਨਾਮ॥ ਸੁਣ ਹਨੀਫ਼ਾ ਏਹ ਬੀਚਾਰ॥ ਗੋਰਖ ਠਾਢਾ ਹਮਰੇ ਦੁਆਰ॥ ੨ ਤਾਂ ਹਨੀਫ਼ਾ ਸਿੱਧ ਗੁਰੂ ਨਾਨਕ ਜੀ ਦੇ ਚਰਨਾਂ ਉੱਪਰ ਹੱਥ ਰਖਕੇ ਚਲਦਾ ਰਹਿਆ ਤਾਂ ਗੋਰਖ ਨਾਥ ਨੇ ਗੋਪੀਚੰਦ ਕੋ ਕਹਾ ਰੇ ਬੇਟਾ ਤੂ ਜਾਇਕੇ ਉਪਦੇਸ਼ ਦੇਕੇ ਲੈ ਆਉ ਤਾਂ ਗੋਪੀਚੰਦ ਕਹਿਆ ਭਲਾ ਗੁਰੂ ਜੀ ਤਾਂ ਗੋਪੀਚੰਦ ਗੁਰੂ ਨਾਨਕ ਜੀ ਪਾਸ ਆਯਾ ਆਇਕਰ ਕਹਿਓਸ ਆਦੇਸ ਹੋ ਤਪਾ ਆਦੇਸ ਤਾਂ ਗੁਰੂ ਨਾਨਕ ਜੀ ਕਹਿਆ ਆਦੇਸ ਏਕੰਕਾਰ ਕਉ ਆਦੇਸ ਤਾਂ ਗੋਪੀਚੰਦ ਬਚਨ ਕੀਤਾ ॥ ਗੋਪੀਚੰਦ ਵਾਚ ॥ ਕਉਨ ਨਾਮ ਕਉਨ ਬਰਨ ਤੁਮਾਰਾ॥ ਕਉਨ ਰੂਪ ਕਉਨ ਬਿਸਥਾਰਾ॥ ਕਉਨ ਮਨੋਰਥ ਈਹਾਂ ਆਏ॥ ਚਲੋ ਤਪਾ ਤੁਮ ਨਾਥ ਬੁਲਾਏ॥ ਕੰਨ ਪੜਾਇ ਮੁੰਦ੍ਰਾਂ ਪਹਿਰਾਵੈ॥ ਗੁਰ ਗੋਰਖ ਕੇ ਚਰਨ ਲਗਾਵੈ ॥ ਗੁਰੂ ਨਾਨਕ ਜੀ ਵਾਚ ॥ ਨਾਮ ਏਕੰਕਾਰ ਕਰਤਾਰਾ॥ ਜਾਤ ਬਰਨ ਤੇ ਰਹੇ ਨਿਆਰਾ॥ ਰੂਪ ਦੇਹ ਨ ਕੀਨਾ ਬਿਸਥਾਰ॥ ਅਲਖ ਨ ਲਖੀਐ ਸਗਲ ਮੰਝਾਰਾ॥ ਪਾਰਬ੍ਰਹਮ ਕੇ ਦਰਸ਼ਨ ਆਏ॥ ਅਮਰ ਅਜੂਨੀ ਲੀਏ ਬੁਲਾਏ ॥ ਕੰਨ ਪੜਾਇ ਨ ਮੁੰਦ੍ਰਾ ਪਾਊਂ॥ ਸਭ ਸਿੱਧਨ ਕੋ ਚਰਨ ਲਗਾਊਂ॥ ਏਕੰਕਾਰ ਗੁਰੂ ਸਿਰ ਮੇਰੇ॥ ਕਹਿ ਨਾਨਕ ਸੁਣ ਗੋਪੀਚੰਦਾ ਦ੍ਰਿਸ਼ਟਮਾਨ ਕੀਤੇ ਸਭ ਚੇਰੇ॥ ੨ ਗੋਪੀਚੰਦ ਵਾਚ ॥ ਕਵਨ ਗਿਆਨੀ ਕਵਨ ਧਿਆਨੀ॥ ਕਵਨ ਤੀਰਥ ਮੱਜਨ ਇਸਨਾਨੀ॥ ਕਵਨ ਸੁ ਨਿਰਮਲ ਕਵਨ ਸੁਮੇਲਾ॥